# ਟਗੋਰ ਕਹਾਣੀਆਂ

"ਸ਼ਾਦ" ਕੁੰਜਾਹੀ






ਪ੍ਰਕਾਸ਼ਕ

**ੇਕਲ ਬੁਕ ਏਜੰਸੀ**

ੌਕ ਬਾਬਾ ਸਾਹਿਬ ਅੰਮ੍ਰਿਤਸਰ

ਪ੍ਰਕਾਸ਼ਕ:- ਬੀ. ਸੀ. 'ਬੇਕਲ'
ਮਾਲਕ:- ਬੇਕਲ ਬੁਕ ਏਜੰਸੀ,
ਚੌਂਕ ਬਾਬਾ ਸਾਹਿਬ, ਅੰਮ੍ਰਿਤਸਰ



1st Edition February, 1944.

**PRICE Rs 2/-**

THANKS!
Paper Supplied by M/s Jagan Nath Shiv Datt
(Distributors of Shree Gopal Mills)
Chowk Karmon Deori, Amritsar.
at Control Rate.

Printed by
B. Ram Nath Grover
at
The Grover Printing Press,
Durgiana, Amritsar.

# ਭੂਮਿਕਾ

ਦੁਨੀਆਂ ਦੇ ਪ੍ਰਸਿੱਧ ਕਵੀ ਡਾਕਟਰ ਰਾਬਿੰਦਰ ਨਾਥ ਟੈਗੋਰ ਨੇ ਸੰਨ ੧੮੬੧ ਵਿਚ ਕਲੱਕਤੇ ਦੇ ਇਕ ਪਿੰਡ ਬੂਲ ਪੁਰ ਵਿਖੇ ਸ੍ਰੀ ਦੇਵਿੰਦਰ ਨਾਥ ਠਾਕੁਰ ਦੇ ਘਰ ਜਨਮ ਲਿਆ, ਆਪ ਨੂੰ ਛੋਟੀ ਉਮਰ ਵਿਚ ਹੀ ਰਾਗ ਵਿਦਿਆ ਨਾਲ ਖਾਸ ਪਿਆਰ ਸੀ ਇਸ ਲਈ ਥੋੜੇ ਜਿਹੇ ਸਮੇਂ ਵਿਚ ਹੀ ਰਾਗ ਵਿਦਿਆ ਵਿਚ ਨਿਪੁੰਨ ਹੋ ਗਏ। ਫੇਰ ਇਸ ਦੇ ਨਾਲ ਗੀਤ ਲਿਖਣ ਦਾ ਸ਼ੌਕ ਉਠਿਆ।

ਸਤਾਰਾਂ ਸਾਲ ਦੀ ਉਮਰ ਵਿਚ ਆਪ ਨੂੰ ਉਚੇਰੀ ਵਿਦਿਆ ਪੜ੍ਹਨ ਵਾਸਤੇ ਵਲੈਤ ਭੇਜ ਦਿਤਾ ਗਿਆ। ਬਾਈ ਵਰ੍ਹੇ ਦੀ ਉਮਰ ਵਿਚ ਆਪ ਦਾ ਵਿਆਹ ਹੋ ਗਿਆ। ਜ਼ਿਮੀਂਦਾਰ ਹੋਣ ਦੇ ਕਾਰਨ ਪਿੰਡ ਵਿਚ ਹੀ ਰਹਿਣਾ ਪਿਆ। ਪੇਂਡੂ ਜੀਵਨ ਨੇ ਆਪ ਨੂੰ ਕੁਦਰਤ ਦੀ ਰੰਗ-ਬੇ-ਰੰਗੀ ਵਾਦੀ ਵਿਚ ਖੇਡਣ ਦਾ ਮੌਕਾ ਦਿਤਾ। ਪਰ ਇਹ ਖੁਸ਼ੀ ਥੋੜਾ ਚਿਰ ਰਹੀ ਅਤੇ ਆਪ ਦੀ ਧਰਮ ਪਤਨੀ ਗੁਜ਼ਰ ਗਈ ਇਸ ਦੇ ਥੋੜੇ ਚਿਰ ਪਿਛੋਂ ਪੁਤਰ ਤੇ ਧੀ ਵੀ ਸੁਰਗਵਾਸ ਹੋ ਗਏ। ਆਪ ਦਾ ਦਿਲ ਬਹੁਤ ਦੁਖਿਆ ਤੇ ਵੈਰਾਗ ਪੈਦਾ ਹੋ ਗਿਆ। ਇਸ ਦਾ ਸਿੱਟਾ ਸ਼ਾਨਤੀ ਨਕੇਤਨ ਦੇ ਰੂਪ ਵਿਚ ਸਾਡੇ ਸਾਹਮਣੇ ਹੈ। ਫੇਰ ਆਪ ਯੂਰਪ ਤੇ ਅਮ੍ਰੀਕਾ ਦੀ ਸੈਰ ਵਾਸਤੇ ਚਲੇ ਗਏ, ਇਨਾਂ ਹੀ ਦਿਨਾਂ ਵਿਚ ਆਪ ਨੇ ਆਪਣੀ ਜਗਤ ਪ੍ਰਸਿੱਧ ਪੁਸਤਕ ਗੀਤਾਂਜਲੀ ਲਿਖੀ, ਜਿਸ ਦੇ ਲਿਖਣ ਤੇ ਆਪ ਨੂੰ ਦੁਨੀਆਂ ਦਾ ਨੋਬਲ ਪ੍ਰਾਈਜ਼ ਵੀਹ ਹਜ਼ਾਰ ਪੌਂਡ ਯਾਨੀ ਇਕ ਲੱਖ ਵੀਹ ਹਜ਼ਾਰ ਰੁਪਿਆ ਮਿਲਿਆ। ਏਸ ਚੀਜ਼ ਨੇ ਆਪ ਦੀਆਂ ਲਿਖਤਾਂ ਨੂੰ ਦੁਨੀਆਂ ਵਿਚ ਮਸ਼ਹੂਰ ਕਰ ਦਿਤਾ।

ਇਸ ਕਿਤਾਬ ਵਿਚ ਆਪ ਦੀਆਂ ਚੁਣੀਆਂ ਹੋਈਆਂ ਕਹਾਣੀਆਂ ਹਨ। ਇਨ੍ਹਾਂ ਕਹਾਣੀਆਂ ਵਿਚ ਕਿੰਨੀ ਰੂਹਾਨੀਅਤ ਤੇ ਜੀਵਨ ਭਰਿਆ ਹੋਇਆ ਹੈ ਦਸਣ ਦੀ ਲੋੜ ਨਹੀਂ, ਪਾਠਕ ਆਪ ਹੀ ਸਮਝ ਲੈਣਗੇ।

ਸ਼ਾਂਤਿ ਆਸ਼੍ਰਮ
ਮਾਡਲ ਟਾਊਨ, ਅੰਮ੍ਰਿਤਸਰ

ਸ਼ਾਂਤੀ ਨਾਰਾਇਣ 'ਕੁਜਾਹੀ'

# ਤਤਕਰਾ

# ਸ਼ਾਮਾਂ

ਸ਼ਾਮਾ ਅਤੇ ਮੈਂ ਇਕੱਠੇ ਪੜਦੇ ਰਹੇ ਹਾਂ ਅਤੇ ਬਚਪਨ ਦਾ ਮਸ਼ਹੂਰ ਖੇਡ ਵਹੁਟੀ ਗਭਰੂ ਵੀ ਖੇਡਿਆ ਹੈ, ਮੈਂ ਜਦੋਂ ਕਦੀ ਸ਼ਾਮਾ ਦੇ ਘਰ ਜਾਂਦਾ, ਤਾਂ ਉਸਦੀ ਮਾਂ ਬੜੇ ਪਿਆਰ ਨਾਲ ਮੈਨੂੰ ਮਠਿਆਈ ਦੇਂਦੀ ਅਤੇ ਬਿਠਾਂਦੀ, ਸਾਨੂੰ ਦੋਨਾਂ ਨੂੰ ਕੱਠੇ ਖੇਡਦੇ ਵੇਖ ਕੇ ਬਹੁਤ ਖੁਸ਼ ਹੁੰਦੀ, ਕਈ ਵਾਰੀ ਉਸਦੇ ਮੂੰਹੋਂ ਅਚਾਨਕ ਨਿਕਲ ਜਾਂਦਾ–

"ਕਿੰਨੀ ਸੋਹਣੀ ਜੋੜੀ ਏ।'

ਉਸ ਵੇਲੇ ਮੇਰੀ ਉਮਰ ਛੋਟੀ ਸੀ, ਪਰ ਫੇਰ ਵੀ ਸ਼ਾਮਾ ਦੀ ਮਾਂ ਦੇ ਦਿਲ ਦਾ ਖਿਆਲ ਮੈਂ ਸਮਝ ਲੈਂਦਾ ਸਾਂ ਇਹੋ ਕਾਰਨ ਸੀ ਕਿ ਮੈਂ ਸੋਚਨ ਲਗਾ, ਕਿ ਸ਼ਾਮਾ ਉਤੇ ਦੁਨੀਆਂ ਨਾਲੋਂ ਮੇਰਾ ਬਹੁਤ ਹੱਕ ਹੈ, ਏਸੇ ਕਰਕੇ ਮੈਂ ਸ਼ਾਮਾ ਤੇ ਹੁਕਮ ਵੀ ਚਲਾਉਂਦਾ ਸਾਂ, ਅਤੇ ਉਹ ਵੀ ਸਬਰ ਕਰਕੇ ਮੇਰੀਆਂ ਸਭ ਗਲਾਂ ਮੰਨਦੀ ਤੇ ਸੈਂਹਦੀ ਸੀ, ਗਲੀ ਦੇ ਸਾਰੇ ਲੋਕ ਸ਼ਾਮਾ ਦੀ ਮ੍ਰਿਦੁਤਾ ਨੂੰ ਸਲੌਦੇ ਸਨ, ਪਰ ਮੈਂ ਬੇ-ਸਮਝ ਸਾਂ, ਮੇਰੀ ਨਜ਼ਰ ਵਿਚ ਸੁਹੱਪਣ ਅਤੇ ਕੋਝਾਪਨ ਇਕ ਸੀ, ਮੈਂ ਤਾਂ ਸਿਰਫ ਏਨਾਂ ਹੀ ਜਾਨਦਾ ਸਾਂ ਕਿ ਸ਼ਾਮਾ ਮੇਰੀ ਹੈ ਅਤੇ ਸਿਰਫ ਮੇਰੀ ।

ਪਿਤਾ ਜੀ ਜ਼ਿਮੀਂਦਾਰ ਦੇ ਕੋਲ ਖਜ਼ਾਨਚੀ ਸਨ, ਉਨ੍ਹਾਂ ਦੀ ਮਰਜ਼ੀ ਸੀ, ਕਿ ਮੁੰਡਾ ਕੁਝ ਪੜ੍ਹ ਲਵੇ ਅਤੇ ਫੇਰ ਜ਼ਿਮੀਦਾਰ ਕੋਲ ਨੌਕਰ ਰਖਾ ਦਿਤਾ ਜਾਵੇ, ਪਰ ਮਨੂੰ ਇਹ ਗਲ ਬਹੁਤ ਬੁਰੀ ਲਗਦੀ ਸੀ, ਸਾਡੇ ਗਵਾਂਢੀ ਦਾ ਮੁੰਡਾ, ਤ੍ਰਲੋਕ ਅੰਗ੍ਰੇਜ਼ੀ ਪੜ੍ਹਕੇ ਕਚਹਿਰੀ ਵਿਚ ਨਾਜ਼ਰ ਹੋ ਗਿਆ ਸੀ, ਮੇਰੀ ਵੀ ਇਹੋ ਸਲਾਹ ਸੀ, ਮੈਨੂੰ ਪੂਰਾ ਭਰੋਸਾ ਸੀ ਕਿ ਜੇ ਮੈਂ ਨਾਜ਼ਰ ਨਹੀਂ ਤਾਂ ਹੈਡ ਕਲਰਕ ਜ਼ਰੂਰ ਬਨ ਜਾਵਾਂਗਾ।

ਮੈਂ ਹਮੇਸ਼ਾਂ ਵੇਖਦਾ ਹੁੰਦਾ ਸਾਂ ਕਿ ਮੇਰੇ ਪਿਤਾ ਜੀ ਕਚਿਹਰੀ ਦੇ ਹੈਡ ਕਲਰਕਾਂ ਅਤੇ ਨਾਜ਼ਰਾਂ ਦੀ ਬੜੀ ਇਜ਼ਤ ਕਰਦੇ ਹਨ, ਅਤੇ ਉਨ੍ਹਾਂ ਨੂੰ ਫਲ ਰੁਪਿਜੇ ਆਦਿ ਵੱਡੀ ਵਿਚ ਦੇਂਦੇ ਹਨ ਇਥੋਂ ਤਕ ਕੇ ਕਚਿਹਰੀ ਦੇ ਅਰਦਲੀਆਂ ਦਾ ਵੀ ਖਿਆਲ ਰਖਿਆ ਜਾਂਦਾ ਹੈ, ਜਿਸ ਤਰ੍ਹਾਂ ਇਹ ਸਾਡੇ ਪੂਜਨ ਯੋਗ ਦੇਵਤੇ ਹਨ, ਤਿੰਨ ਕਰੋੜ ਦੇਵਤਿਆਂ ਦੇ ਛੋਟੇ २ ਨਵੇ 'ਐਡੀਸ਼ਨ ਜ਼ਮੀਨ ਜਾਇਦਾਦ ਨਾਲ ਤਲੱਕ ਰਖਨ ਵਾਲੀ ਹਰ ਗਲ ਵਿਚ ਪ੍ਰਮਾਤਮਾਂ ਦੇ ਨਾਮ ਦੀ ਤਰ੍ਹਾਂ ਇਹ ਸਭ ਤੋਂ ਪਹਿਲਾਂ ਪੂਜੇ ਜਾਂਦੇ ਹਨ।

ਮੈਂ ਦੇਖਿਆ, ਕਿ ਤ੍ਰਲੋਕ ਵਾਂਗੂੰ ਇਥੇ ਪੜ੍ਹਾਈ ਦਾ ਬਦੋਬਸਤ ਨਹੀਂ ਹੋ ਸਕਦਾ, ਮੇਰੇ ਦਿਲ ਨੇ ਉਸ ਤੋਂ ਵਧ ਕੇ ਸਲਾਹ ਕੀਤੀ, ਛੋਟੇ ਪਿੰਡ ਵਿਚੋਂ ਵਡੇ ਸ਼ਹਿਰ ਵਿਚ ਗਿਆ, ਫਤੇ ਪੁਰੋਂ ਯਾਨੀ ਅਲਾਹਬਾਦ ਆਗਿਆ। ਮੈਂ ਆਪਣੇ ਪਿੰਡ ਦੇ ਇਕ ਵਿਦਿਆਰਥੀ ਦੇ ਘਰ ਠਹਿਰਿਆ, ਘਰੋਂ ਕੁਝ ਰੁਪਏ ਲੈ ਆਯਾ ਸੀ ਖਰਚ ਦੀ ਤੰਗੀ ਨਹੀਂ ਸੀ, ਬੜੇ ਚਾਹ ਨਾਲ ਪੜਨ ਲੱਗਾ, ਨਤੀਜਾ ਚੰਗਾ ਨਿਕਲਨ ਕਰਕੇ ਪਿਤਾ ਜੀ ਬਹੁਤ ਖੁਸ਼ ਹੋਏ, ਅਤੇ ਪੜ੍ਹਾਈ ਦਾ ਖਰਚ ਭੇਜਨ ਲੱਗੇ।

ਸਕੂਲ ਦੇ ਵਕਤ ਤੋਂ ਪਿਛੋਂ ਪੌਲੀਟੀਕਲ ਸਭਾ ਵਿਚ ਵੀ ਹਿ ਲੈਨ ਲਗ ਪਿਆ ਮੇਰਾ ਖਿਆਲ ਸੀ, ਕਿ ਹਰ ਹਿੰਦੁਸਤਾਨੀ ਦਾ ਫਰ

ਕਿ ਦੇਸ਼ ਨਾਲ ਹਰ ਤਰਾਂ ਹਮਦਰਦੀ ਕਰੇ, ਪਰ ਇਹ ਪਤਾ ਨਹੀਂ ਸੀ ਕਿ ਇਹ ਔਖਾ ਕੰਮ ਕਿਸ ਤਰ੍ਹਾਂ ਪੂਰਾ ਹੋ ਸਕਦਾ ਹੈ ਪਤਾ ਨਹੀਂ ਇਸਦਾ ਸਬਬ ਇਹ ਸੀ ਕਿ ਕਹਿਣ ਦੇ ਪਿਛੋਂ ਕਰਕੇ ਕੋਈ ਨਹੀਂ ਵਖਾਂਦਾ ਸੀ।

ਪਰ ਇਸਦੇ ਸਬਬ ਹੌਸਲੇ ਵਿਚ ਫਰਕ ਨਾ ਪਿਆ, ਅਸੀਂ ਸ਼ਹਿਰ ਦੇ ਮੁੰਡਿਆਂ ਦੀ ਤਰ੍ਹਾਂ ਹਰ ਗਲ ਨੂੰ ਹਾਸੇ ਵਿਚ ਗੁਆਉਣਾ ਨਹੀਂ ਜਾਨਦੇ, ਇਸ ਲਈ ਸਾਡੇ ਹੌਸਲੇ ਪਕੇ ਹੁੰਦੇ ਸਨ ਸਾਡੀ ਸੁਦੇਸ਼ੀ ਸਭਾ ਦੇ ਆਮ ਮੈਂਬਰ ਲੈਕਚਰ ਦੇਂਦੇ ਸਨ ਤਾਂ ਅਸੀਂ ਭੁੱਖੇ ਤ੍ਰਿਹਾਏ ਸਾਰਾ ਦਿਨ ਬਿਤਾ ਦੇਂਦੇ ਸਾਂ ਲੈਕਚਰ ਦੀ ਜਗ੍ਹਾਂ ਤੇ ਕੁਰਸੀਆਂ ਅਤੇ ਬੈਂਚ ਠੀਕ ਕਰਦੇ ਸਾਂ।

ਨਾਜ਼ਰ ਯਾ ਹੈਡ-ਕਲਰਕ ਬਨਣ ਆਯਾ ਸੀ, ਪਰ—

ਏਸੇ ਹੇਰ ਫੇਰ ਵਿਚ ਮੇਰੇ ਪਿਤਾ ਜੀ ਸ਼ਾਮਾ ਦੇ ਪਿਤਾ ਜੀ ਨਾਲ ਸਲਾਹ ਕਰਕੇ ਮੇਰੇ ਵਿਆਹ ਦਾ ਵਿਕਰ ਕਰਨ ਲਗੇ।

ਮੈਂ ਪੰਦਰਾਂ ਸਾਲ ਦੀ ਉਮਰ ਵਿਚ ਅਲਾਹਬਾਦ ਆਯਾ ਸੀ, ਸ਼ਾਮਾ ਉਸ ਵੇਲੇ ਅੱਠ ਸਾਲ ਦੀ ਸੀ, ਹੁਣ ਮੈਂ ਅਠਾਰਾਂ ਸਾਲ ਦਾ ਸਾਂ, ਪਿਤਾ ਜੀ ਦੇ ਖਿਆਲ ਵਿਚ ਮੇਰੀ ਸ਼ਾਦੀ ਦੀ ਉਮਰ ਮੁਕਨ ਵਾਲੀ ਸੀ, ਪਰ ਦੂਸਰੇ ਪਾਸੇ ਮੈਂ ਪੱਕਾ ਵਾਹਿਦਾ ਕਰ ਚੁੱਕਾ ਸੀ ਕਿ ਸਾਰੀ ਉਮਰ ਵਿਆਹ ਨਾ ਕਰਾਕੇ ਦੇਸ਼ ਨਾਲ ਪੂਰੀ ਹਮਦਰਦੀ ਰਖਾਂਗਾ। ਘਰ ਖਤ ਲਿਖ ਦਿਤਾ ਕਿ ਪੜ੍ਹਾਈ ਖਤਮ ਹੋਣ ਤੋਂ ਪਹਿਲਾਂ ਵਿਆਹ ਨਹੀਂ ਕਰ ਸਕਦਾ।

ਇਸ ਤੋਂ ਕੁਝ ਚਿਰ ਪਿਛੋਂ ਮੈਨੂੰ ਪਤਾ ਲੱਗਾ ਕਿ ਇਕ ਵਕੀਲ ਦੇ ਨਾਲ ਸ਼ਾਮਾ ਦਾ ਵਿਆਹ ਹੋਗਿਆ ਹੈ, ਮੈਂ ਉਸ ਵੇਲੇ ਭਾਰਤ ਸੇਵਾ ਵਾਸਤੇ ਚੰਦਾ ਕਠਾ ਕਰਨ ਵਿਚ ਲੱਗਾ ਹੋਇਆ ਸੀ। ਖਬਰ ਬਹੁਤ ਹੀ ਮਾਮੂਲੀ ਮਹਿਸੂਸ ਹੋਈ ਮੈਂ ਉਸਨੂੰ ਇਕ ਕੰਨ ਨਾਲ ਸੁਣਿਆ ਅਤੇ ਦੂਸਰੇ ਕੰਨੋਂ ਕੱਢ ਦਿਤਾ।

ਦਸਵੀਂ ਪਾਸ ਕਰਕੇ ਐਫ. ਏ. ਦੀ ਤਿਆਰੀ ਕਰਨ ਲੱਗਾ, ਪਰ ਕਿਸਮਤ ਨੇ ਇਹ ਗਲ ਨਾ ਮੰਨੀ, ਉਨ੍ਹਾਂ ਦਿਨਾਂ ਵਿਚ ਪਤਾ ਆਇਆ ਕਿ ਪਿਤਾ ਜੀ ਗੁਜ਼ਰ ਗਏ ਹਨ, ਮੈਂ ਉਸ ਵੇਲੇ ਦੁਨੀਆਂ ਵਿਚ ਕਲਾ ਨਹੀਂ ਸਾਂ, ਮਾਂ ਅਤੇ ਦੋ ਭੈਣਾਂ ਦੀ ਸਾਰੀ ਜ਼ੁਮੇਂਵਾਰੀ ਮੇਰੇ ਉਤੇ ਸੀ, ਲਾਚਾਰ ਹੋ ਕੇ ਕਾਲਜ ਛੱਡ ਕੇ ਨੌਕਰੀ ਲਭਨੀ ਪਈ ਬਹੁਤ ਕੋਸ਼ਸ਼ ਦੇ ਪਿਛੋਂ ਬਨਾਰਸ ਵਿਚ ਇਕ ਹਾਈ ਸਕੂਲ ਦਾ ਸੈਕੰਡ ਮਾਸਟਰ ਬਨ ਗਿਆ, ਮੈਂ ਸੋਚਿਆ, ਕੰਮ ਠੀਕ ਹੀ ਮਿਲਿਆ ਹੈ, ਉਪਦੇਸ਼ ਅਤੇ ਹੌਸਲਾ ਦੇਕੇ ਵਿਦਿਆਰਥੀਆਂ ਨੂੰ ਦੇਸ਼ ਲਈ ਸਿਪਾਹੀ ਬਨਾ ਦਿਆਂਗਾ।

ਕੰਮ ਸ਼ੁਰੂ ਹੋਇਆ, ਮੈਨੂੰ ਥੋੜੇ ਦਿਨਾਂ ਵਿਚ ਪਤਾ ਲਗ ਗਿਆ ਕਿ ਪ੍ਰੀਖਯਾ ਦੇ ਲਈ ਮੁੰਡਿਆਂ ਨੂੰ ਤਿਆਰ ਕਰਨਾ ਦੇਸ਼ ਉਧਾਰ ਤੋਂ ਬਹਤ ਹੀ ਕਠਨ ਹੈ, ਵਯਾਕਰਨ, ਅਤੇ ਅਲਜਬਰੇ ਤੋਂ ਛੁਟ ਕੋਈ ਗਲ ਕੀਤੀ ਵੀ ਜਾਏ ਤਾਂ ਹੈਡਮਾਸਟਰ ਗੁੱਸੇ ਹੁੰਦਾ ਹੈ। ਦੋ ਤਿੰਨ ਮਹੀਨਿਆਂ ਦੇ ਥੋੜੇ ਚਿਰ ਵਿਚ ਹੀ ਮੇਰੇ ਸਾਰੇ ਖਿਆਲ ਦੱਬੇ ਗਏ, ਹੌਸਲਾ ਢਹਿ ਗਿਆ, ਅਜ਼ਾਦੀ ਦੀ ਅੱਗ ਜੇਹੜੀ ਅੰਦਰ ਭਾਂਬੜ ਬਾਲ ਰਹੀ ਸੀ ਓਹ ਹੁਣ ਠੰਡੀ ਹੁੰਦੀ ਪ੍ਰਤੀਤ ਹੋਣ ਲਗੀ।

ਮੈਂ ਦਸ਼ਾਸ਼ੋ ਮਧ ਘਾਟ ਤੇ ਹੀ ਇਕ ਛੋਟੇ ਜਹੇ ਬੰਗਲੇ ਵਿਚ ਰਹਿੰਦਾ ਸੀ ਉਥੇ ਗੰਗਾ ਜੀ ਦਾ ਬਹੁਤ ਭਾਰੀ ਸੁਹਪਣ ਅਤੇ ਗੰਗਾ ਤਟ ਦਾ ਸੋਹਣਾ ਦ੍ਰਿਸ਼ ਚੰਗੀ ਤਰ੍ਹਾਂ ਦਿਖਾਈ ਦੇਂਦਾ ਸੀ ਸਰਕਾਰੀ ਵਕੀਲ ਪੰਡਤ ਸੁੰਦ੍ਰ ਲਾਲ ਮੇਰੇ ਬੰਗਲੇ ਦੇ ਕੋਲ ਹੀ ਰਹਿੰਦੇ ਸਨ ਮੈਨੂੰ ਇਹ ਵੀ ਪਤਾ ਸੀ ਕਿ ਸ਼ਾਮਾਂ ਦੇ ਪਤੀ ਓਹ ਹੀ ਹਨ, ਇਕ ਵਾਰੀ ਮੈਂ ਉਨ੍ਹਾਂ ਨੂੰ ਗੰਗਾ ਨਾਹੁਨ ਜਾਂਦੇ ਵੀ ਦੇਖਿਆ ਸੀ, ਪੰਡਤ ਸੁੰਦ੍ਰ ਲਾਲ ਨਾਲ ਇਕ ਦਿਨ ਗੰਗਾ ਤਟ ਤੇ ਵਾਕਫੀਅਤ ਹੋ ਗਈ ਗਲਾਂ ੨ ਵਿਚ ਉਨ੍ਹਾਂ ਨੇ ਇਹ ਵੀ

ਕਿਹਾ ਕਿ ਫਤੇ ਪੁਰ ਵਿਚ ਮੇਰ ਸਾਹੁਰੇ ਹਨ ਪਰ ਮੈਂ ਇਹ ਗਲ ਨਾ ਕਹੀ ਕਿ ਸ਼ਾਮਾ ਨਾਲ ਮੇਰਾ ਵਿਆਹ ਹੋਣ ਲਗਾ ਸੀ ਕਿ ਅਸਲ ਵਿਚ ਮੈਂ ਸ਼ਾਮਾ ਨੂੰ ਭੁਲਾ ਚੁਕਾ ਸੀ।

ਐਤਵਾਰ ਦਾ ਦਿਨ ਸੀ, ਘਰ ਬੈਠੇ ਬੈਠੇ ਦਿਲ ਉਦਾਸ ਹੋ ਗਿਆ ਮੈਂ ਉਠ ਕੇ ਵਕੀਲ ਸਾਹਿਬ ਦੀ ਬੈਠਕ ਵਿਚ ਗਿਆ, ਹਿੰਦੁਸਤਾਨ ਦੀ ਭੈੜੀ ਦਸ਼ਾ ਦੀ ਗਲ ਛਿੜੀ ਓਹ ਭਾਰਤ ਦੀ ਇਸ ਦਸ਼ਾ ਉਤੇ ਬਹੁਤੇ ਦੁਖੀ ਨਹੀ ਸਨ, ਪਰ ਇਹ ਲਖ ਹੀ ਕੁਝ ਇਹੋ ਜਿਹਾ ਹੈ ਕਿ ਹਰ ਇਕ ਆਦਮੀ ਇਸ ਉਤੇ ਘੰਟਾ ਦੋ ਘੰਟੇ ਅਸਾਨੀ ਨਾਲ ਬਹਿਸ ਕਰ ਸਕਦਾ ਹੈ, ਅਤੇ ਆਪਣੀ ਦੇਸ਼-ਭਗਤੀ ਦੀ ਗਵਾਹੀ ਦੇ ਸਕਦਾ ਹੈ, ਦੁਹਾਂ ਦੀਆਂ ਗਲਾਂ ਵਿਚ ਮੈਂ ਪਿਛਲ ਬੂਹੇ ਕੋਲ ਪੜ੍ਹਦੇ ਦੇ ਪਿਛੇ ਚੂੜੀਆਂ ਦੀ ਛਨਕ ਸੁਨੀ ਮੈਨੂੰ ਬਿਲਕੁਲ ਸਾਫ ਪਤਾ ਲੱਗ ਗਿਆ ਦੋ ਚਮਕਦੀਆਂ ਹੋਈਆਂ ਅੱਖਾਂ ਪਿਆਰ ਭਰੀ ਨਜ਼ਰ ਨਾਲ ਮੇਰੇ ਵੱਲ ਵੇਖ ਰਹੀਆਂ ਹਨ।

ਇਸੇ ਵੇਲੇ ਮੈਨੂੰ ਦੋ ਅਖਾਂ ਯਾਦ ਆ ਗਈਆਂ, ਕਿਸੇ ਦੀਆਂ ਬੇ-ਇਤਬਾਰ, ਭੋਲੇਪਨ ਦੇ ਪਿਆਰ ਨਾਲ ਭਰੀਆਂ ਹੋਈਆਂ ਹਨ, ਕਾਲੀਆਂ ਕਾਲੀਆਂ ਪੁਤਲੀਆਂ ਹੁਣ ਮੇਰੇ ਸਾਹਮਣੇ ਸਨ, ਅਚਾਨਕ ਜਿਸ ਤਰ੍ਹਾਂ ਕਿਸੇ ਨੇ ਮੇਰਾ ਦਿਲ ਫੜਕੇ ਮਿਚਲ ਦਿਤਾ ਹੋਵੇ, ਕਲੇਜਾ ਜ਼ੋਰ ਦੀ ਧੜਕਨ ਲਗਾ ਅਤੇ ਦਿਲ ਵਿਚ ਇਕ ਖਾਸ ਤਰ੍ਹਾਂ ਦੀ ਪੀੜ ਮਹਿਸੂਸ ਹੋਣ ਲਗੀ ਦਿਮਾਗ ਵਿਚ ਪਿਆਰ ਦੀ ਯਾਦ ਨਵੀਂ ਹੋ ਗਈ, ਉਸਦੇ ਪਿਆਰ ਨੇ ਦਿਲ ਅਤੇ ਦਿਮਾਗ ਵਿਚ ਤੂਫਾਨ ਲਿਆ ਦਿਤਾ ਥੋੜਾ ਚਿਰ ਹੋਰ ਉੱਥੇ ਬੈਠਕੇ ਆ ਗਿਆ, ਪਰ ਦਿਲ ਵਿਚ ਜੇਹੜੀ ਮਿੱਠੀ ਪੀੜ ਸ਼ੁਰੂ ਹੋਈ ਸੀ ਓਹ ਨਾ ਹਟੀ, ਸ਼ਾਮਾ ਦੇ ਜੰਗੀ ਖਿਆਲ ਨੇ ਸਾਰੀ ਰਾਤ ਸੌਣ ਨਾ ਦਿਤਾ।

ਹੁਣ ਮੁੰਡਿਆਂ ਨੂੰ ਪੜ੍ਹਨ ਤੋਂ ਦਿਲ ਚੁਕਿਆ ਗਿਆ ਸੀ ਜੋ ਜ਼ਖਮ ਭਰ ਚੁਕਾ ਸੀ ਓਹ ਫੁਲ ਗਿਆ ਅਤੇ ਹੁਣ ਇਸ ਦੀ ਪੀੜ ਹਟਣ ਦਾ ਨਾਂ ਨਹੀਂ ਸੀ ਲੈਂਦੀ ਕਲੇਜਾ ਉਛਲਨ ਲਗਾ ਦਿਲ ਡੁੱਬਦਾ ਮਹਿਸੂਸ ਹੁੰਦਾ ਕਦੀ ਇਸ ਤਰ੍ਹਾਂ ਮਲੂਮ ਹੁੰਦਾ ਜਿਸ ਤਰ੍ਹਾਂ ਲਖਾਂ ਮਨ ਭਾਰ ਦਿਲ ਤੇ ਰਖ ਦਿਤਾ ਹੈ ਇਸ ਗਲ ਦਾ ਅੰਦਾਜ਼ਾ ਚੰਗੀ ਤਰ੍ਹਾਂ ਓਹ ਹੀ ਲਗਾ ਸਕਦੇ ਹਨ ਜਿਨ੍ਹਾਂ ਉਤੇ ਕਦੀ ਇਹ ਦਿਨ ਆਏ ਹੋਣ, ਸ਼ਾਮ ਨੂੰ ਘਾਟ ਤੇ ਬੈਠਕੇ ਇਸ ਖਿਆਲ ਨੂੰ ਇਕ ਜਗ੍ਹਾਂ ਰਖ ਕੇ ਮੈਂ ਸੋਚਨ ਲਗ ਪੈਂਦਾ।

ਇਹ ਗਲ ਕਿਓਂ ਹੋਈ ? ਮੈਂ ਉਸ ਨੂੰ ਆਪਣੀ ਮਰਜ਼ੀ ਨਾਲ ਛਡਿਆ ਸੀ ਜੇ ਮੈਂ ਚਾਹੁੰਦਾ ਤਾਂ ਝਟ ਪਟ ਉਸ ਨੂੰ ਹਮੇਸ਼ਾਂ ਲਈ ਪਾ ਸਕਦਾ ਸਾਂ ਪਰ ਹੁਣ ਬਹੁਤ ਜਤਨ ਕਰਨ ਨਾਲ ਉਸ ਵਲ ਅੱਖ ਉੱਚੀ ਕਰਕੇ ਵੀ ਨਹੀਂ ਵੇਖ ਸਕਦਾ, ਸ਼ਾਮਾ ਮੇਰੇ ਕੋਲ ਹੁੰਦਿਆਂ ਵੀ ਕਿੰਨੀ ਦੂਰ ਹੈ, ਚੂੜੀਆਂ ਦੀ ਛਨਕ ਜਾਦੂ ਭਰੀਆਂ ਅੱਖਾਂ, ਉਸਦੇ ਅਤੇ ਮੇਰੇ ਵਿਚ ਇਕ ਭਾਰਾ ਸਮੁੰਦ੍ਰ ਹੈ ਜਿਸਨੂੰ ਹਟਾਉਣਾ ਕਠਨ ਹੈ। ਪਰ ਮੈਨੂੰ ਕੀ ? ਸ਼ਾਮਾ ਮੇਰੀ ਹੈ ਕੌਣ ? ਅਜ ਓਹ ਕੁਝ ਨਹੀਂ ਪਰ ਕਦੀ ਸਭ ਕੁਝ ਸੀ। ਸਭ ਕੁਝ ਹੋ ਸਕਦਾ ਸੀ, ਪਰ ਅਜ ਉਸ ਵਲ ਵੇਖਣਾ ਵੀ ਪਾਪ ਹੈ। ਗਲ ਕਰਨੀ ਜ਼ਹਿਰ ਦੇ ਤੁਲ ਹੈ ਇਸ ਦਾ ਖਿਆਲ ਵੀ ਦਿਮਾਗ ਵਿਚ ਲਿਆਉਣਾ ਗਲਤੀ ਹੈ, ਸੁੰਦ੍ਰ ਲਾਲ, ਜਿਸਨੂੰ ਓਹ ਜਾਨਦੀ ਨਹੀਂ ਸੀ, ਉਸਦਾ ਪਤੀ ਬਨ ਗਿਆ। ਕੁਲ ਦੋ ਚਾਰ ਮੰਤ੍ਰਾਂ ਕਰਕੇ ਸਾਰੀ ਜ਼ਿੰਦਗੀ ਦੇ ਲਈ ਉਸ ਨੂੰ ਸ਼ਾਮਾ ਮਿਲ ਗਈ ਹੈ।

ਮੈਂ ਮਨੁੱਖੀ ਅਕਲ ਵਿਚ ਨਵੀਂ ਚੀਜ ਨਹੀਂ ਪਾਉਣੀ ਚਾਹੁੰਦਾ, ਸਭਾ ਦੇ ਤਰੀਕਿਆਂ ਨੂੰ ਬਦਲਨਾ ਨਹੀਂ ਚਾਹੁੰਦਾ, ਮੈਂ ਤਾਂ ਆਪਨੇ ਦਿਲ ਦਾ ਅਸਲੀ ਭੇਦ ਦਸਦਾ ਹਾਂ ਦਿਲ ਵਿਚ ਜਿਹੜੇ ਖਿਆਲ ਪੈਦਾ ਹੁੰਦੇ ਹਨ

ਓਹ ਸਾਰੇ ਚੰਗੇ ਹੋਣੇ ਜਰੂਰੀ ਨਹੀਂ ਹਨ ਮੈਂ ਇਸ ਗਲ ਨੂੰ ਆਪਣੇ ਦਿਲ ਵਿਚੋਂ ਨਾਂ ਕੱਢ ਸਕਿਆ ਕਿ ਸਾਮਾ ਮੇਰੀ ਹੈ ਮੈਂ ਇਹ ਜਾਣਦਾ ਹਾਂ ਇਹ ਖਿਆਲ ਕਰਨਾ ਭੈੜਾ ਅਤੇ ਫ਼ਜ਼ੂਲ ਹੈ ਪਰ ਦਿਲ ਨਹੀਂ ਹਟਦਾ।

ਉਨ੍ਹਾਂ ਦਿਨਾਂ ਵਿਚ ਕਿਸੇ ਕੰਮ ਨੂੰ ਜੀ ਨਹੀਂ ਸੀ ਕਰਦਾ ਦੁਪਹਿਰ ਵੇਲੇ ਜਦੋਂ ਜਮਾਤ ਵਿਚ ਮੁੰਡੇ ਸਬਕ ਯਾਦ ਕਰਦੇ ਸਨ ਬਾਹਰ ਚੁਪ ਚਾਂ ਹੁੰਦੀ ਕੁਝ ਗਰਮ ਹਵਾ ਨਾਲ ਨਿੰਮ ਦੇ ਫੁਲਾਂ ਦੀ ਭਿੰਨੀ ਭਿੰਨੀ ਮਹਿਕ ਦਿਮਾਗ ਵਿਚ ਜਾਂਦੀ ਸੀ ਤਦ ਜੀ ਕਰਦਾ ਸੀ, ਕੀ ਜੀ ਕਰਦਾ ਸੀ ? ਓਹ ਮੈਂ ਆਪ ਨਹੀਂ ਜਾਨਦਾ, ਹਾਂ ਇਹ ਜ਼ਰੂਰ ਜਾਨਦਾ ਹਾਂ ਕਿ ਪ੍ਰੀਖਿਯਾ ਦੇ ਉਸਾਗਰ ਵਿਦਿਯਾਰਥੀਆਂ ਨੇ ਸਿਰਫ ਵਯਾਕਰਨ ਯਾਦ ਕਰਾਕੇ ਜ਼ਿੰਦਗੀ ਖ਼ਤਮ ਕਰਨ ਨੂੰ ਜੀ ਨਹੀਂ ਸੀ ਕਰਦਾ, ਸਕੂਲੋਂ ਘਰ ਦੇ ਅੰਦਰ ਬੈਠਣ ਨੂੰ ਜੀ ਨਹੀਂ ਸੀ ਕਰਦਾ, ਪਰ ਦੂਸਰੇ ਪਾਸੇ ਕਿਸੇ ਨੂੰ ਮਿਲਨਾ ਅਤੇ ਗਲ ਬਾਤ ਕਰਨਾ ਵੀ ਚੰਗਾ ਨਹੀਂ ਲਗਦਾ ਸੀ, ਦਿਮਾਗ ਵਿਚ ਹਰ ਵੇਲੇ ਗੁੰਝਲ ਜਹੀ ਰਹਿੰਦੀ ਸੀ, ਖਤਮ ਨਾ ਹੋਣ ਵਾਲੀ ਗੁੰਝਲ, ਦਿਲ ਫਿਕਰ ਵਿਚ ਡੁਬਿਆ ਰਹਿੰਦਾ ਸੀ।

ਖਿਆਲ ਆਉਂਦਾ, ਹੋਣ ਚਲਿਆ ਸਾਂ ਗੋਰੀ ਬਾਲਟੀ, ਅਤੇ ਅੰਤ ਵਿਚ ਬੰਨਿਆ ਕੀ, ਹੈਡਮਾਸਟਰ, ਅਤੇ ਸੁੰਦ੍ਰ ਲਾਲ ਵਰਗੇ ਸ਼ਾਮਾ ਦੀ ਜਰੂਰਤ ਹੀ ਨਹੀਂ ਸੀ, ਜਿਸ ਲਈ ਵਿਆਹ ਤੋਂ ਪਹਿਲਾਂ ਸ਼ਾਮਾ ਅਤੇ ਬਿਮਲਾ ਦੀ ਇਕੋ ਗਲ ਬਾਤ ਸੀ, ਉਸਨੂੰ ਤਾਂ ਸਿਰਫ ਇਕ ਸੇਵਾ ਕਰਨ ਵਾਲੀ ਵਹੁਟੀ ਹੀ ਲੋੜ ਸੀ; ਆਸ ਨਹੀਂ ਕਿ ਕਦੀ ਸ਼ਾਮਾ ਦੇ ਰੁਸਨ ਨਾਲ ਤਾਰੇ ਆਪਨੀ ਝਲਕ ਹਟਾ ਲੈਂਦੇ ਹਨ।

ਇਸੇ ਹਾਲ ਵਿਚ ਵਕੀਲ ਸਾਹਿਬ ਨੂੰ ਕਿਸੇ ਮੁਕੱਦਮੇ ਲਈ ਅਲਾਹਬਾਦ ਜਾਨਾ ਪਿਆ। ਉਸ ਦਿਨ ਆਪਣੇ ਘਰ ਵਿਚ ਜਿਸ ਤਰ੍ਹਾਂ

ਮੈਂ ਕੱਲਾ ਸਾਂ, ਉਸੇ ਤਰ੍ਹਾਂ ਸ਼ਾਮਾ ਵੀ ਇਕਲੀ ਸੀ, ਸੋਮਵਾਰ ਦਾ ਦਿਨ ਸੀ, ਬਦਲ ਛਾਏ ਹੋਏ ਸਨ ਇਹ ਵੇਖ ਕੇ ਹੈਡਮਾਸਟਰ ਸਾਹਿਬ ਨੇ ਛੁਟੀ ਕਰ ਦਿਤੀ ਸਾਰਾ ਦਿਨ ਅਸਮਾਨ ਤੇ ਬਦਲ ਘਿਰੇ ਰਹੇ ਅਤੇ ਸ਼ਾਮ ਵੇਲੇ ਮੂਸਲਾ ਧਾਰ ਵਰਖਾ ਸ਼ੁਰੂ ਹੋ ਗਈ ਅਤੇ ਨਾਲ ਹੀ ਹਨੇਰੀ ਵੀ ਵਗਨ ਲਗੀ ਹੌਲੀ ਹੌਲੀ ਰਾਤ ਹੋਈ, ਪਾਣੀ ਅਤੇ ਹਨੇਰੀ ਦਾ ਜ਼ੋਰ ਵਧ ਗਿਆ ਬਰਸਾਤੀ ਹਵਾ ਮੀਲਾਂ ਤਕ ਸ਼ਾ ਸ਼ਾ ਕਰਦੀ ਜਾ ਰਹੀ ਸੀ, ਰਾਤ ਹਨੇਰੀ ਸੀ ਬਿਜਲੀ ਚਮਕਦੀ ਸੀ ਅਸਮਾਨ ਤੇ ਇਕ ਅਜੀਬ ਘਟਨਾ ਸੀ ਇਹੋ ਜਹੀ ਡਰਾਉਣੀ ਹਾਲਤ ਵਿਚ ਸੌਣਾ ਪਾਗਲ ਦਾ ਕੰਮ ਨਹੀਂ ਤਾਂ ਹੋਰ ਕੀ ਹੈ। ਇਕ ਦਮ ਮੈਨੂੰ ਚੇਤਾ ਆਯਾ, ਕਿ ਸ਼ਾਮਾ ਮੇਰੀ ਤਰ੍ਹਾਂ ਘਰ ਵਿਚ ਇਕੱਲੀ ਹੈ, ਮਕਾਨ ਵੀ ਪੁਰਾਨਾ ਅਤੇ ਖਸਤਾ ਹੈ, ਉਸ ਨਾਲੋਂ ਮੇਰਾ ਨਵਾਂ ਬਨਿਆਂ ਹੋਇਆ ਬੰਗਲਾ ਪੱਕਾ ਹੈ ਕਈ ਵਾਰੀ ਦਿਲ ਵਿਚ ਲਹਿਰ ਉੱਠੀ ਕਿ ਸ਼ਾਮਾ ਨੂੰ ਇਥੇ ਲੈ ਆਵਾਂ, ਇਹ ਖਿਆਲ ਕਰਨਾ ਕੋਈ ਗਲਤੀ ਨਹੀਂ, ਕਿਉਂਕਿ ਮੈਨੂੰ ਉਸ ਨਾਲ ਬਚਪਨ ਤੋਂ ਪਿਆਰ ਹੈ, ਪਰ ਏਹੋ ਜਹੇ ਵੇਲੇ ਮੈਂ ਸ਼ਾਮਾ ਕੋਲ ਜਾਂਦਾ ਹੋਇਆ ਸ਼ਰਮ ਗਿਆ, ਪਤਾ ਨਹੀਂ ਕਿਓਂ।

ਪਹਿਲੀ ਰਾਤ ਖਤਮ ਹੋ ਗਈ ਦੋ ਵਜੇ ਦੇ ਕਰੀਬ ਹਨੇਰੀ ਪਾਣੀ ਨੇ ਬਹੁਤ ਜ਼ੋਰ ਪਾਇਆ, ਮੈਂ ਘਬਰਾ ਗਿਆ, ਬੂਹੇ ਵਲ ਆਯਾ, ਬਾਹਰ ਆਉਂਦਿਆਂ ਹੀ ਦੇਖਿਆ ਕੋਈ ਜ਼ਨਾਨੀ ਸੁਦੂ ਲਾਲ ਦੇ ਮਕਾਨ ਵਿਚੋਂ ਨਿਕਲ ਰਹੀ ਹੈ, ਓਹ ਪਾਣੀ ਵਿਚ ਉਤ੍ਰ ਆਈ ਦੇਖਦਿਆ ਹੀ ਮੈਂ ਸਮਝ ਗਿਆ ਕਿ ਇਹ ਸ਼ਾਮਾ ਹੈ, ਸ਼ਾਮਾ ਨੂੰ ਪਾਣੀ ਵਿਚ ਡੁੱਬੇ ਹੋਏ ਘਾਟ ਵਲ ਆਉਂਦੀ ਵੇਖਕੇ ਮੇਰੇ ਪੈਰ ਆ ਮੁਹਾਰੇ ਉਸ ਵਲ ਚਲ ਪਏ, ਸਾਰਾ ਘਾਟ ਡੁਬ ਰਿਹਾ ਸੀ ਏਧਰ ਓਧਰ ਦੀਆਂ ਦੋਵੇਂ ਬੁਰਜੀਆਂ ਪਾਣੀ ਵਿਚ ਡੁਬੀਆਂ

ਹੋਈਆਂ ਸਨ, ਅਸੀਂ ਦੋਵੇਂ ਦੋਨਾਂ ਪਾਸਿਆਂ ਵਲੋਂ ਆਕੇ ਉਸ ਦਸ ਬਾਰਾਂ ਫੁਟ ਦੇ ਟਾਪੂ ਵਿਚ ਆਹਮੋ ਸਾਹਮਣੇ ਕੁਝ ਫਰਕ ਤੇ ਖਲੋ ਗਏ।

ਭਿਆਨਕਤਾ ਦਾ ਵਕਤ ਸੀ, ਅਸਮਾਨ ਤੋਂ ਤਾਰੇ ਵੀ ਗੁੰਮ ਸਨ ਜ਼ਮੀਨ ਦੀਆਂ ਸਾਰੀਆਂ ਬਿਜਲੀਆਂ ਬੁਝ ਚੁਕੀਆਂ ਸਨ, ਉਸ ਵੇਲੇ ਗਲ ਬਾਤ ਕਰਨ ਵਿਚ ਕੋਈ ਡਰ ਨਹੀਂ ਸੀ, ਪਰ ਸਾਡੇ ਦੋਵਾਂ ਵਿਚੋਂ ਕੋਈ ਵੀ ਨਾ ਬੋਲਿਆ, ਰਾਜ਼ੀ ਖ਼ੁਸ਼ੀ ਵੀ ਨਾ ਪੁਛੀ ਹਨੇਰੇ ਵੱਲ ਦੋਵੇਂ ਵੇਖਦੇ ਰਹੇ, ਪੈਰਾਂ ਨੂੰ ਡਰਾਉਨੀ ਮੌਤ ਦਾ ਚੱਕਰ ਭੈ ਵਾਲੀ ਅਵਾਜ਼ ਨਾਲ ਜਿਸ ਤਰ੍ਹਾਂ ਸਾਰੀ ਦੁਨੀਆਂ ਨੂੰ ਖਾਨ ਲਈ ਦੌੜਿਆ ਆਉਂਦਾ ਸੀ ਦੇਖਦੇ ਦੇਖਦੇ ਸਾਰੀਆਂ ਬੁਰਜੀਆਂ ਪਾਣੀ ਵਿਚ ਡੁਬਨ ਲੱਗ ਪਈਆਂ, ਹੁਣ ਅਸੀਂ ਦੋਵੇਂ ਲੱਕ ਲੱਕ ਪਾਣੀ ਵਿਚ ਖਲੋਤੇ ਸਾਂ ਅਜ ਸਾਰੀ ਦੁਨੀਆਂ ਨੂੰ ਛੱਡਕੇ ਸ਼ਾਮਾ ਮੇਰੇ ਕੋਲ ਆਕੇ ਖੜੀ ਹੋਈ ਸੀ, ਮੇਰੇ ਬਿਨਾਂ ਉਸ ਦਾ ਕੋਈ ਨਹੀਂ ਕੁਦਰਤ ਨੇ ਇਸ ਨਵੀਂ ਕਲੀ ਨੂੰ ਮੇਰੇ ਕੋਲ ਲਗਾਯਾ ਸੀ, ਅਤੇ ਮੌਤ ਨੇ ਉਸ ਖਿੜੇ ਹੋਏ ਫੁਲ ਨੂੰ ਮੇਰੇ ਕੋਲ ਪਹੁੰਚਾਇਆ।

ਚਾਰ ਵੱਜ ਗਏ, ਤੁਫਾਨ ਦਾ ਜ਼ੋਰ ਘਟ ਹੋਇਆ, ਵਰਖਾ ਹਟ ਗਈ, ਪਾਣੀ ਵੀ ਹੌਲੀ ਹੌਲੀ ਬੁਰਜੀਆਂ ਤੋਂ ਨੀਂਵੇ ਉਤਰ ਗਿਆ ਸ਼ਾਮਾ ਕੁਝ ਬੋਲੇ ਬਿਨਾਂ ਆਪਣੇ ਘਰ ਚਲੀ ਗਈ, ਮੈਂ ਵੀ ਚੁਪ ਚਾਪ ਤੁਰ ਪਿਆ।

ਮੈਂ ਨਾ ਨਾਜ਼ਰ ਹੋਇਆ, ਨਾ ਹੈਡ-ਕਲਰਕ, ਨਾ ਗੈਰੀ ਬਾਲਡੀ ਅਤੇ ਸਿਰਫ ਇਕ ਸਕੂਲ ਦਾ ਸੈਕੰਡ ਮਾਸਟਰ, ਸਾਰੀ ਰੁਖੀ ਜ਼ਿੰਦਗੀ ਵਿਚ ਸਿਰਫ ਕੁਝ ਘੰਟਿਆਂ ਲਈ ਇਕ ਦਿਲ-ਖਿਚਵੀਂ ਅਤੇ ਚੰਗੀ ਤਸਵੀਰ ਆਈ, ਮੈਂ ਉਨ੍ਹਾਂ ਘੰਟਿਆਂ ਨੂੰ ਆਪਣਾ ਸਾਰਾ ਜੀਵਨ ਸਮਝਦਾ ਹਾਂ, ਮੇਰੇ ਖਿਆਲ ਵਿਚ ਸਿਰਫ ਇਕ ਚੀਜ਼ ਇਹੋ ਚੀਜ਼ ਮੇਰੇ ਸਾਰੇ ਜੀਵਨ ਦੀਆਂ ਸਾਰੀਆਂ ਚੀਜ਼ਾਂ ਵਿਚੋਂ ਇਕ ਹੈ।

# ਅਸਲ ਜਿਤ

ਅਮੀਰ ਪੁਰ ਦੇ ਮਹਾਰਾਜੇ ਦੀ ਰਾਜ ਕੁਮਾਰੀ ਦਾ ਨਾਂ ਅੰਜਨਾਂ ਸੀ, ਅਤੇ ਉਨ੍ਹਾਂ ਦੇ ਦਰਬਾਰੀ ਕਵੀ ਦਾ ਨਾਮ ਕੰਵਲ ਸੀ, ਉਹ ਜੁਆਨ ਸੀ, ਸੋਹਣਾ ਸੀ, ਉਹਦੀਆਂ ਮਸਤਾਨੀਆਂ ਅੱਖਾਂ ਰੰਗ ਗੋਰਾ, ਸਰੀਰ ਸੁਡੌਲ, ਤੇ ਉਸਦਾ ਮੁਖੜਾ ਨੂਰ ਭਰਿਆ ਸੀ, ਰਾਜ ਕੁਮਾਰੀ ਉਸਦੀ ਸ਼ਕਲ ਨੂੰ ਨਹੀਂ ਜਾਣ ਦੀ ਸੀ, ਅਤੇ ਉਸਦੀ ਅਵਾਜ਼ ਸ਼ੀ, ਚੰਗੀਤਰ੍ਹਾਂ ਜਾਣੂ ਸੀ, ਉਹ ਜਦੋਂ ਵੀ ਆਪਣੇ ਖਿਆਲਾਂ ਨਾਲ ਭਰੀ ਹੋਈ ਕੋਈ ਕਵਿਤਾ ਲਿਖ ਕੇ ਮਹਾਰਾਜ ਦੇ ਸਾਹਮਣੇ ਪੜ੍ਹਦਾ ਸੀ, ਤਾਂ ਉਸ ਦੀ ਅਵਾਜ਼ ਐਨੀ ਉਚੀ ਹੁੰਦੀ ਕਿ ਉਹ ਮੱਹਲ ਦੀਆਂ ਕੰਧਾਂ ਨਾਲ ਟਕਰਾ ਕੇ ਇਕ ਅਜੀਬ ਅਵਾਜ਼ ਪੈਦਾ ਕਰਦੀ ਸੀ, ਉਸ ਦੀ ਦਿਲ ਖਿਚਵੀਂ ਅਵਾਜ਼ ਰਾਜ ਕੁਮਾਰੀਦੇ ਕੰਨਾਂ ਰਸਤੇ ਦਿਲ ਵਿਚ ਜਾਂਦੀ, ਕੰਵਲ ਨੂੰ ਤਖਤ ਦੇ ਪਿਛੇ ਪੜ੍ਹਦੇ ਅੰਦਰ ਕੋਈ ਖਿਆਲੀ ਤਸਵੀਰ ਹਿਲਦੀ ਹੋਈ ਦਿਸਦੀ, ਅਤੇ ਸੋਨੇ ਦੇ ਗਹਿਣਿਆਂ ਦੀ ਛਨ ਛਨ ਸੁਣਾਈ ਦੇਂਦੀ, ਉਸ ਵੇਲੇ ਉਹ ਕਿਸੇ ਹੋਰ ਨਵੀਂ ਦੁਨੀਆਂ ਵਿਚ ਪਹੁੰਚ ਜਾਂਦਾ, ਉਸਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਕਿ ਕਿਸੇ ਦੇ ਨਰਮ ਅਤੇ ਸੋਲ ਪੈਰ ਬਹੁਤ ਹੌਲੀ ਹੌਲੀ ਉਸ ਵਲ ਵਧ ਰਹੇ ਹਨ।

ਰਾਜ ਕੁਮਾਰੀ ਦੀ ਇਕ ਦਾਸੀ ਸੀ, ਉਸਦਾ ਨਾਮ ਅਰੰਬਾ ਸੀ, ਉਹ ਸੂਰਜ ਚੜ੍ਹਣ ਤੋਂ ਪਹਿਲਾਂ ਗੰਗਾ ਦੇ ਇਸ਼ਨਾਨ ਲਈ ਜਾਂਦੀ ਸੀ ਅਤੇ ਰਸਤੇ ਵਿਚ ਕਵੀ ਦੇ ਮਕਾਨ ਕੋਲੋਂ ਲੰਘਦੀ ਸੀ ਕੰਵਲ ਦਾ ਮੂੰਹ ਉਸਨੂੰ ਵੇਖ ਕੇ ਕੰਵਲ ਦੇ ਫੁਲ ਦੀ ਤਰ੍ਹਾਂ ਖਿੜ ਜਾਂਦਾ ਉਹ ਹਸ ਹਸ ਕੇ ਇਸ ਨਾਲ ਗੱਲਾਂ ਕਰਦਾ ਕਿਉਂਕਿ ਅਰੰਬਾ ਆਪ ਵੀ ਉਸ ਦੀ ਚਾਹਵਾਨ ਸੀ, ਉਸ ਨੇ ਏਹ ਸੁਨਹਿਰੀ ਵੇਲਾ ਕਦੀ ਵੀ ਨਹੀਂ ਸੀ ਜਾਣ ਦਿਤਾ ਚੁਪ ਚਾਂ ਦੇ ਵੇਲੇ ਜਦੋਂ ਪ੍ਰਭਾਤ ਦਾ ਵੇਲਾ ਹੋਣ ਵਾਲਾ ਅਤੇ ਅਸਮਾਨ ਤੇ ਅਜੇ ਹਨੇਰਾ ਹੀ ਹੁੰਦਾ ਸੀ ਤਾਂ ਉਹ ਕਵੀ ਦੇ ਮਕਾਨ ਦੇ ਅੰਦਰ ਆਉਂਦੀ ਕੰਵਲ ਦਾ ਦਿਮਾਗ ਉਸਦੇ ਵਾਲਾਂ ਵਿਚ ਲਗੇ ਹੋਏ ਚੰਬੇਲੀ ਦੇ ਫੁਲਾਂ ਨਾਲ ਤਰ ਹੋ ਜਾਂਦਾ।

ਹੌਲੀ ਹੌਲੀ ਇਸ ਮਿਲਾਪ ਦੀ ਚਰਚਾ ਹੋਣ ਲੱਗੀ ਲੋਕੀ ਵੇਖਦੇ, ਹਸਦੇ ਅਤੇ ਹੌਲੀ ਹੌਲੀ ਗੱਲਾਂ ਕਰਦੇ ਸੈਂਕੜੇ ਮੂੰਹ ਅਤੇ ਹਜ਼ਾਰਾਂ ਗੱਲਾਂ ਸਨ ਇਸ ਸ਼ਕ ਨੇ ਹੌਲੀ ਹੌਲੀ ਭਰੋਸੇ ਦੀ ਸ਼ਕਲ ਧਾਰਨ ਕੀਤੀ ਜੋ ਡਰਾਮਾ ਚੁਪ ਹੋਕੇ ਖੇਡਿਆ ਜਾਂਦਾ ਸੀ ਉਹ ਪਰਤੱਖ ਵਿਚ ਜ਼ਾਹਰ ਹੋ ਗਿਆ ਕੰਵਲ ਨੇ ਕਦੀ ਵੀ ਇਸ ਗਲ ਨੂੰ ਲੁਕਾਉਣ ਦੀ ਕੋਸ਼ਸ਼ ਨਾ ਕੀਤੀ ਪਤਾ ਨਹੀਂ ਉਹ ਕਿਉਂ ਇਸ ਗਲ ਦੀ ਪਰਵਾਹ ਨਹੀਂ ਸੀ ਕਰਦਾ ਉਸਦੀ ਫਿਕੀ ਚੁਪ ਚੁਪੀਤੀ ਜ਼ਿੰਦਗੀ ਵਿਚ ਅਰੰਬਾ ਨੇ ਆ ਕੇ ਇਕਨਵੀਂ ਰੰਗਤ ਪੈਦਾ ਕਰ ਦਿਤੀ ਅਰੰਬਾ ਦਾ ਖੁਸ਼ ਕਰਨ ਵਾਲਾ ਨਾਂ ਲੋਕਾਂ ਲਈ ਖਾਸ ਧਿਆਨ ਵਾਲਾ ਸੀ ਪਰ ਕਵੀ ਨੂੰ ਇਸ ਨਾਂ ਵਿਚ ਆਪਣਾ ਜੀਵਨ ਦਿਸਦਾ ਸੀ।

ਬਸੰਤ ਰੁਤ ਆਈ ਹਰ ਚੀਜ਼ ਵਿਚ ਨਵਾਂ ਜੀਵਨ ਭਰ ਗਿਆ ਸਾਰੇ ਪਾਸੇ ਹਰਿਆਉਲ ਸੀ, ਕਵੀ ਨੇ ਵੀ ਦਿਲ ਸਮੁੰਦਰ ਦੀ ਤੈਹ ਵਿਚੋਂ ਨਵੇਂ ਖਿਆਲ ਕਢ ਕੇ ਕਵਿਤਾ ਲਿਖੀਆਂ, ਮਹਾਰਾਜ ਨੂੰ ਵਡਿਆਉਣ ਲਈ, ਸ਼ਾਮ ਨੂੰ ਕਿਸੇ ਦੂਰ ਜਗ੍ਹਾ ਤੇ ਚਲਾ ਜਾਂਦਾ ਅਤੇ ਮਖਮਲੀ ਘਾਹ

ਤੇ ਬੈਹਕੇ ਓਸ ਦੀਆਂ ਅੱਖਾਂ ਨੂੰ ਨ੍ਰਗਸ, ਕੱਦ ਨੂੰ ਸਰੂ ਨਾਲ ਤੁਲਨਾ ਕਰਾ। ਕਿਧਰੇ ਉਸ ਦੇ ਬੁਲ੍ਹਾਂ ਦੀ ਤਾਰੀਫ ਮਿਸਰੀ ਦੀਆਂ ਡਲੀਆਂ ਨਾਲੋਂ ਮਿਠੇ ਦਿਸਦੇ ਮਹਾਰਾਜ ਸ਼ਾਇਰ ਵਲ ਵੇਖਦੇ ਅਤੇ ਹਸ ਪੈਂਦੇ ਉਹ ਵੀ ਬੁਲ੍ਹਾਂ ਵਿਚ ਮੁਸਕਰਾ ਕੇ ਰਹਿ ਜਾਂਦਾ, ਮਹਾਰਾਜ ਪੁਛਦੇ ?

"ਕੀ ਸ਼ਹਿਦ ਦੀ ਮੱਖੀ ਬਸੰਤ ਰੁਤ ਵਿਚ ਫੁਲਾਂ ਦੇ ਆਲੇ ਦੁਆਲੇ ਘੁੰਮਣਾ ਅਤੇ ਭੀਂ ਭੀਂ ਕਰਨਾ ਹੀ ਜਾਣਦੀ ਹੈ।"

"ਸਿਰਫ ਏਨਾ ਹੀ ਨਹੀਂ ਮਹਾਰਾਜ, ਫੁਲਾਂ ਦੇ ਜੋਬਨ ਦਾ ਰਸ ਚੂਸਨਾ ਵੀ ਉਸਦਾ ਕੰਮ ਹੈ।"

ਸਰੂ, ਅਖੀਰ, ਦਿਨ, ਰਾਤ, ਅਸਲੀ, ਨਕਲੀ, ਸਚ, ਅਤੇ ਝੂਠ, ਕੁਦਰਤ ਨੇ ਹਰ ਇਕ ਚੀਜ਼ ਦਾ ਜੋੜਾ ਬਨਾਇਆ ਹੈ ਪਰ ਇਹ ਗਲ ਨਹੀਂ ਸੀ, ਕਵੀ ਦੀ ਹਰ ਇਕ ਕਵਿਤਾ ਸਚਾਈ ਅਤੇ ਸਾਦੇ ਪਨ ਨਾਲ ਭਰੀ ਹੋਈ ਸੀ ਉਹ ਹਰ ਹਾਲ ਕੁਦਰਤੀ ਲਿਖਦਾ ਸੀ, ਜੋ ਗਲ ਉਸ ਦੇ ਦਿਲ ਦੇ ਅੰਦਰੋਂ ਨਿਕਲਦੀ, ਉਹ ਹੀ ਉਸਦੀ ਕਲਮ ਲਿਖ ਦੇਂਦੀ, ਉਸ ਵਿਚ ਬਨਾਵਟ ਦਾ ਨਾਂ ਨਹੀਂ ਸੀ ਹੁੰਦਾ, ਬਿਲਕੁਲ ਕੁਦਰਤੀ, ਹਰ ਇਕ ਦਾ ਦਿਮਾਗ ਉਸਦੇ ਗੀਤ ਦਾ ਅਸਲੀ ਮਤਲਬ ਨਹੀਂ ਸੀ ਸਮਝ ਸਕਦਾ ਉਸਦੇ ਗੀਤਾਂ ਵਿਚ ਉਹ ਹੀ ਦਿਲੀ ਪੀੜ ਸੀ, ਰੂਹ ਦਾ ਰੋਣਾ ਸੀ, ਉਸਦਾ ਉਹ ਹੀ ਅਰੰਭ ਸੀ, ਉਹ ਹੀ ਅੰਤ, ਨਕਲੀ ਅਤੇ ਝੂਠ ਤੋਂ ਉਚਾ।

ਵੇਲਾ ਲੰਘਦਿਆਂ ਚਿਰ ਨਹੀਂ ਲੱਗਦਾ ਉਹ ਬੀਤ ਦਾ ਗਿਆ, ਕਵੀ ਗੀਤ ਲਿਖਦਾ ਰਿਹਾ, ਮਹਾਰਾਜ ਖੁਸ਼ ਹੁੰਦੇ ਰਹੇ ਕਵੀ ਦੇ ਦਿਲ ਵਿਚ ਖਿਆਲੀ ਸੂਰਤ, ਪਲਦੀ ਰਹੀ, ਅਤੇ ਨਾਲ ਨਾਲ ਵੇਖਣ ਦੀ ਚਾਹ ਵੀ ਵਧਦੀ ਰਹੀ।

+

ਇਨ੍ਹਾਂ ਦਿਨਾਂ ਵਿਚ ਜਿਨ੍ਹਾਂ ਦਿਨਾਂ ਦੀ ਇਹ ਗਲ ਹੈ ਦੱਖਣ ਵਾਲੇ ਪਾਸੇ ਤੋਂ ਇਕ ਕਵੀ ਆਇਆ ਉਹ ਆਪਣੀ ਅਕਲ ਦੇ ਨਸ਼ੇ ਵਿਚ ਚੂਰ ਸੀ

ਅਤੇ ਟਾਕਰੇ ਲਈ ਘਰੋਂ ਨਿਕਲਿਆ ਸੀ, ਉਹ ਕਈ ਰਾਜਿਆਂ ਦੇ ਦਰਬਾਰ ਵਿਚ ਗਿਆ ਕਈ ਵਾਰੀ ਇਸ ਕੰਮ ਵਿਚ ਉਸਨੂੰ ਜਿਤ ਹੋਈ ਕਾਮਯਾਬੀ ਹਰ ਵਾਰੀ ਉਸਦੇ ਪੈਰ ਚੁੰਮਦੀ ਰਹੀ, ਇਸ ਕਰਕੇ ਉਸਦਾ ਹੌਂਸਲਾ ਪੱਕਾ ਸੀ, ਉਹ ਆਪਣੀਆਂ ਕਵਿਤਾਵਾਂ ਨੂੰ ਪਵਿਤ੍ਰ ਅਤੇ ਜੀਵਨ ਵਿਚ ਪੂਰੀ ਸਮਝ ਦਾ ਸੀ, ਹਰ ਇਕ ਕਵੀ ਨੂੰ ਮੁਕਾਬਲੇ ਲਈ ਕਹਿੰਦਾ ਸੀ ਪਤਾ ਨਹੀਂ ਕੁਦਰਤ ਉਸ ਵਲ ਸੀ, ਉਹ ਗੀਤ ਗਾਉਂਦਾ ਲੋਕ ਤੌੜੀਆਂ ਵਜਾਂਦੇ ਜਿੱਤ ਉਹਦੀ ਹੁੰਦੀ ਅਗੇ ਵੱਧਦਾ ਵੱਧਦਾ ਅਮੀਰ ਪੁਰ ਪਹੁੰਚਿਆ ਅਤੇ ਸ਼ਾਹੀ ਦਰਬਾਰ ਵਿਚ ਵਿਚ ਹਾਜ਼ਰ ਹੋਇਆ ਮਹਾਰਾਜ ਦੀ ਵਡਿਆਈ ਦੇ ਕੁਝ ਫਿਕਰੇ ਪੜੇ ਮਹਾਰਾਜ ਬਹੁਤ ਖੁਸ਼ ਹੋਏ, ਉਸਦਾ ਆਦਰ ਕੀਤਾ ਅਤੇ ਕਿਆ।

"ਮੈਂ ਤੁਹਾਡੇ ਆਉਣ ਤੇ ਖੁਸ਼ ਹਾਂ ਕਿਸ ਤਰ੍ਹਾਂ ਆਉਣਾ ਹੋਇਆ।"

ਨਵੇਂ ਕਵੀ ਦਾ ਨਾਮ ਪੰਡਰਾਕ ਸੀ, ਪਹਿਲਾਂ ਉਸਨੇ ਚਾਰੇ ਪਾਸੇ ਵੇਖਿਆ, ਫੇਰ ਅਜੀਬ ਤਰ੍ਹਾਂ ਦੀ ਅਵਾਜ਼ ਨਾਲ ਕਿਆ।

"ਮਹਾਰਾਜ, ਮੈਂ ਤੁਹਾਡੇ ਕਵੀ ਨਾਲ ਮੁਕਾਬਲਾ ਕਰਨ ਲਈ ਆਇਆ ਹਾਂ।"

ਦਰਬਾਰੀ ਕਵੀ ਨੇ ਅਜ ਤਕ ਕਿਸੇ ਨਾਲ ਮੁਕਾਬਲਾ ਨਹੀਂ ਸੀ ਕੀਤਾ ਉਹ ਮੁਕਾਬਲੇ ਦੇ ਨਾ ਤੋਂ ਵੀ ਵਾਕਿਫ ਨਹੀਂ ਸੀ, ਉਸ ਦੇ ਦਿਲ ਉਤੇ ਕਾਰੀ ਸਟ ਵੱਜੀ ਮੁਕਾਬਲਾ ਪੰਡਰਾਂਕ ਵਰਗੇ ਲਾਇਕ ਅਤੇ ਮਸ਼ਹੂਰ ਕਵੀ ਨਾਲ ! ਦਰਬਾਰ ਖਤਮ ਹੋਇਆ ਕੰਵਲ ਸਾਰੀ ਰਾਤ ਇਨ੍ਹਾਂ ਖਿਆਲਾਂ ਦੇ ਡੂੰਗੇ ਗੋਤਿਆਂ ਵਿਚ ਰਿਹਾ ਸਾਰੀ ਰਾਤ ਉਸਨੂੰ ਨੀਂਦ ਨਾ ਆਈ, ਸਾਰੀ ਰਾਤ ਉਸ ਦੀਆਂ ਅੱਖਾਂ ਅਗੇ ਪੰਡਰਾਕ ਦਾ ਭੇਤੀ ਚੇਹਰਾ ਅਤੇ ਮੋਟੀਆਂ

ਮੋਟੀਆਂ ਅੱਖਾਂ ਫਿਰਦੀਆਂ ਰਹੀਆਂ।

ਸਵੇਰੇ ਵਿਚਾਰਾ ਕਵੀ ਧੜਕਦੇ ਜਹੇ ਦਿਲ ਨਾਲ ਦਰਬਾਰ ਵਿਚ ਆਇਆ ਅਜ ਸਾਰਾ ਸ਼ਹਿਰ ਕੱਠਾ ਹੋ ਕੇ ਸ਼ਾਹੀ ਦਰਬਾਰ ਵਿਚ ਆ ਗਿਆ ਸੀ, ਕੰਵਲ ਨੇ ਧਿਮੀ ਜਿਹੀ ਮੁਸਕ੍ਰਾਹਟ ਨਾਲ ਪੰਡਰਾਕ ਨੂੰ ਜੀ ਆਇਆਂ ਨੂੰ ਕਿਹਾ ਉਸ ਦੇ ਉਤਰ ਵਿਚ ਪੰਡਰਾਕ ਨੇ ਵੀ ਆਪਣੇ ਸਿਰ ਨੂੰ ਹੰਕਾਰ ਨਾਲ ਹਿਲਾਇਆ, ਫੇਰ ਇਕ ਤ੍ਰਿਖੀ ਜਹੀ ਨਜ਼ਰ ਸਭ ਲੋਕਾਂ ਉਤੇ ਮਾਰੀ।

ਕੰਵਲ ਦਾ ਇਕ ਦਿਮਾਗ ਅਤੇ ਸੈਂਕੜੇ ਖਿਆਲ ਉਸ ਨੇ ਸ਼ਾਹੀ ਮਹਲਾਂ ਵਲ ਵੇਖਿਆ ਅਤੇ ਕਿਸੇ ਦੀ ਖਿਆਲੀ ਤਸਵੀਰ ਉਸਦੇ ਸਾਫ ਦਿਲ ਉਤੇ ਚਮਕ ਪਈ, ਏਨੇ ਵਿਚ ਨਗਾਰੇ ਉਤੇ ਚੋਟ ਵਜੀ, ਅਤੇ ਲੋਕਾਂ ਨੇ ਮਹਾਰਾਜ ਦੀ ਜੈ ਦਾ ਉੱਚਾ ਨਾਹਰਾ ਲਾਯਾ। ਨਾਲ ਹੀ ਮਹਾਰਾਜ ਦੇ ਆਦਰ ਲਈ ਖੜੇ ਹੋ ਗਏ ਮਹਾਰਾਜ ਸ਼ਾਹੀ ਠਾਠ ਨਾਲ ਦਰਬਾਰ ਵਿਚ ਆਏ ਅਤੇ ਹੌਲੀ ਹੌਲੀ ਪੈਰ ਚੁਕਦੇ ਹੋਏ ਆਪਣੇ ਤਖਤ ਉਤੇ ਬੈਠ ਗਏ, ਲੋਕਾਂ ਨੇ ਸਿਰ ਨਿਵਾ ਕੇ ਪ੍ਰਨਾਮ ਕੀਤਾ ਤੇ ਇਸ਼ਾਰਾ ਪਾਕੇ ਬੈਠ ਗਏ, ਪੰਡਰਾਕ ਉਠ ਕੇ ਖੜਾ ਹੋ ਗਿਆ, ਇਸ ਵੇਲੇ ਸ਼ਾਹੀ ਦਰਬਾਰ ਵਿਚ ਹਰ ਪਾਸੇ ਮੌਤ ਵਰਗੀ ਚੁਪ ਚਾਂ ਸੀ, ਲੋਕੀ ਸ਼ੋਕ ਭਰੀਆਂ ਅਖਾਂ ਨਾਲ ਉਸ ਵਲ ਤੱਕ ਰਹੇ ਸਨ, ਪਹਿਲਾਂ ਉਸ ਨੇ ਤਿੰਨ ਵਾਰੀ ਮਹਾਰਾਜ ਨੂੰ ਸਿਰ ਨਿਵਾਕੇ ਪ੍ਰਨਾਮ ਕੀਤਾ ਫੇਰ ਆਪਨਾ ਸਿਰ ਉਚਾ ਕਰਕੇ ਗਜਦੀ ਹੋਈ ਜ਼ੋਸ਼ ਭਰੀ ਉੱਚੀ ਅਵਾਜ਼ ਨਾਲ ਕਵਿਤਾ ਪੜ੍ਹਨ ਲੱਗਾ।

ਉਸ ਦੇ ਖਿਆਲ ਸਮੁੰਦ੍ਰ ਦੀਆਂ ਖੁਲ੍ਹੀਆਂ ਲਹਿਰਾਂ ਵਾਂਗੂੰ ਮਹਲ ਦੀਆਂ ਕੰਧਾਂ ਨਾਲ ਟਕਰੌਨ ਲਗੇ ਇਕ ਇਕ ਕਵਿਤਾ ਉਤੇ ਵਾਹ ਵਾਹ ਦਾ ਰੌਲਾ ਪਿਆ, ਲੋਕ ਬੁਤ ਬਣੀ ਬੈਠੇ ਸਨ, ਅਤੇ ਉਨ੍ਹਾਂ ਦੇ ਸਿਰ ਮਸਤੀ ਵਿਚ ਝੂੰਮ ਰਹੇ ਸਨ ਓੜਕ ਓਹ ਬੈਠ ਗਿਆ ਉਸਦੀਆਂ

ਕਵਿਤਾ ਨੇ ਦਰਬਾਰੀਆਂ ਤੇ ਜਾਦੂ ਦਾ ਅਸਰ ਕੀਤਾ।

ਮਹਾਰਾਜ ਨੇ ਇਕ ਨਜਰ ਦਰਬਾਰੀ ਕਵੀ ਵਲ ਕੀਤੀ ਉਤ੍ਰ ਵਿਚ ਉਸਨੇ ਵੀ ਸ਼ਰਮ ਭਰੀ ਨਜ਼ਰ ਨਾਲ ਆਪਣੇ ਮਾਲਕ ਵਲ ਵੇਖਿਆ ਉਸ ਦੇ ਮੂੰਹ ਤੇ ਉਦਾਸੀ ਛਾਈ ਹੋਈ ਸੀ ਉਸਦੇ ਚੇਹਰੇ ਦਾ ਰੰਗ ਫਿਕਾ ਪਇਆ ਹੋਇਆ ਸੀ ਉਸਨੇ ਹੌਸਲਾ ਕੀਤਾ ਤੇ ਸਟੇਜ਼ ਤੇ ਆਕੇ ਖਲੋ ਗਿਆ ਤੇ ਆਪਨੀ ਕਵਿਤਾ ਪੜ੍ਹਨ ਲੱਗਾ ਅੱਜ ਉਸ ਦੀ ਅਵਾਜ਼ ਮੱਧਮ ਸੀ ਸ਼ੁਰੂ ਦੇ ਬੰਦ ਮੁਸ਼ਕਲ ਨਾਲ ਸੁਨਾਈ ਦਿੰਦੇ ਪਰ ਹੌਲੀ ਹੌਲੀ ਉਸਦਾ ਗਲਾ ਸਾਫ ਹੋ ਗਿਆ ਤੇ ਅਵਾਜ਼ ਉੱਚੀ ਹੋ ਗਈ ਓਹ ਬੱਦਲ ਵਾਂਗ ਗੱਜਨ ਲੱਗਾ ਉਸਦੇ ਚੇਹਰੇ ਉਤੇ ਲਾਲੀ ਚੜ੍ਹ ਗਈ ਹੁਣ ਉਸ ਦੇ ਮੂੰਹ ਤੇ ਜਲਾਲ ਸੀ, ਅਖਾਂ ਵਿਚ ਨਸ਼ਾ, ਕਵਿਤਾ ਵਿਚ ਸ਼ਾਹੀ ਘਰਾਣੇ ਦੇ ਕੰਮਾ ਦਾ ਜ਼ਿਕਰ ਸੀ, ਉਸ ਨੇ ਉਸਤੱਤ ਕਰਦੇ ਕਰਦੇ ਜ਼ਮੀਨ ਅਤੇ ਅਸਮਾਨ ਇਕ ਕਰ ਦਿਤਾ ਉਸ ਦੀਆਂ ਨਜ਼ਰਾਂ ਮਹਾਰਾਜ ਦੇ ਮੂੰਹ ਤੇ ਟਿਕ ਗਈਆਂ ਸਨ ਸਾਰੇ ਸ਼ਾਹੀ ਘਰਾਣੇ ਦੇ ਅੰਗਾਂ ਵਿਚ ਆਪਣੇ ਵਡਿਆਂ ਦੀ ਬਹਾ-ਦਰੀ ਦਾ ਜ਼ਿਕਰ ਸੁਣ ਸੁਣਕੇ ਖ਼ੂਨ ਉਬਾਲੇ ਮਾਰਨ ਲੱਗ ਪਿਆ।

ਕਵਿਤਾ ਖਤਮ ਹੋਈ, ਕਵੀ ਨੇ ਹੱਥ ਜੋੜਕੇ ਬੇਨਤੀ ਕੀਤੀ।

ਮਹਾਰਾਜ ! "ਮੈਂ ਦੁਨੀਆਂ ਦੇ ਮਕਰ ਫਰੇਬ ਅਤੇ ਅੱਖਰਾਂ ਦੇ ਹੇਰ ਫੇਰ ਤੋਂ ਬਿਲਕੁਲ ਅਨਜਾਨ ਹਾਂ ਪਤਾ ਨਹੀਂ ਮੈਂ ਹਾਰ ਜਾਵਾਂ ਪਰ ਤੁਹਾਡੇ ਪਿਆਰ ਵਿਚ ਹਾਰ ਨਹੀਂ ਸਕਦਾ।"

ਕੰਵਲ, ਆਪਣੀ ਥਾਂ ਤੇ ਬੈਠ ਗਿਆ, ਸੁਨਣ ਵਾਲਿਆਂ ਦੀਆਂ ਅਖਾਂ ਗਿਲੀਆਂ ਹੋ ਗਈਆਂ, ਸ਼ਾਹੀ ਮਹਿਲਾਂ ਦੀਆਂ ਕੰਧਾ ਮਹਾਰਾਜ ਦੀ ਜੈ ਜੈ ਦੇ ਨਾਹਰਿਆਂ ਨਾਲ ਗੂੰਜ ਉਠਿਆਂ ਮਹਾਰਾਜ ਆਪ ਵੀ ਅਜੇ ਤੱਕ ਖੁਸ਼ੀ ਨਾਲ ਝੂਮ ਰਹੇ ਸਨ।

ਪੰਡਰਾਕ ਇਕ ਵਾਰੀ ਫੇਰ ਆਪਣੀ ਥਾਂ ਤੋਂ ਉਠਿਆ, ਸ਼ਕ ਭਰੀ, ਅਤੇ ਨਫ਼ਰਤ ਵਾਲੀ ਨਜ਼ਰ ਨਾਲ ਚਾਰੇ ਪਾਸੇ ਤਕਿਆ ਅਤੇ ਬੋਲਿਆ।

"ਬੰਦ ਅਤੇ ਖਿਆਲ ਦੋ ਹੀ ਚੀਜ਼ਾਂ ਸ਼ਾਇਰ ਦੀ ਸਜਾਵਟ ਹਨ।"

ਕੁਝ ਚਿਰ ਤਕ ਚੁਪ ਰਿਹਾ ਫੇਰ ਉਸ ਨੇ ਇਕ ਕੰਬਦੀ ਨਜ਼ਰ ਚਾਰੇ ਪਾਸੇ ਫੇਰੀ, ਅਤੇ ਸਾਰੇ ਦਰਬਾਰੀ ਕਵੀਆਂ ਅਤੇ ਅਕਲਮੰਦਾਂ ਨੂੰ ਮੁਕਾਬਲੇ ਲਈ ਵੰਗਾਰਿਆ ਪਰ ਕਿਸਦੀ ਤਾਕਤ ਸੀ ਕਿ ਉਸ ਨਾਲ ਮੁਕਾਬਲਾ ਕਰਦਾ ਸਭ ਉਸ ਵਲ ਹੈਰਾਨੀ ਦੀ ਨਜ਼ਰ ਨਾਲ ਦੇਖ ਰਹੇ ਸਨ ਅਤੇ ਕੰਵਲ, ਓਪ ਪਤਾ ਨਹੀਂ ਕੇਹੜੇ ਖਿਆਲ ਵਿਚ ਜ਼ਮੀਨ ਵਲ ਵੇਖ ਰਿਹਾ ਸੀ, ਜਿਸ ਤਰ੍ਹਾਂ ਉਸ ਨੂੰ ਕਿਸੇ ਗਲ ਦਾ ਪਤਾ ਹੀ ਨਹੀਂ ਸੀ।

ਦੂਸਰੇ ਦਿਨ, ਪਹਿਲਾਂ ਕੰਵਲ ਨੇ ਆਪਣੀ ਕਵਿਤਾ ਸ਼ੁਰੂ ਕੀਤੀ। ਇਸ ਕਵਿਤਾ ਵਿਚ ਬੀਤ ਚੁਕੇ ਸਮੇਂ ਦਾ ਹਾਲ ਸੀ, ਜਦੋਂ ਸ੍ਰੀ ਕ੍ਰਿਸ਼ਨ ਭਗਵਾਨ ਦੀ ਸੁਰੀਲੀ ਬੰਸਰੀ ਦੀ ਮਧ ਭਰੀ ਅਵਾਜ਼ ਬਿੰਦ੍ਰਾਬਨ ਦੀ ਧਰਤੀ ਤੇ ਹਿਲ ਜੁਲ ਪੈਦਾ ਕਰਦੀ ਸੀ, ਇਕ ਪਾਸੇ ਗਵਾਂਲ ਬਾਲ ਮੂੰਹ ਵਿਚ ਉਂਗਲੀ ਪਾਕੇ ਖੜੇ ਦਿਸਦੇ ਸਨ, ਦੂਸਰੇ ਪਾਸੇ ਗੋਪੀਆਂ ਹੈਰਾਨੀ ਵਿਚ ਸਾਂਵਲੇ ਚੇਹਰੇ ਵਲ ਵੇਖਦੀਆਂ ਸਨ ਸਾਹਮਣੇ ਜਮਨਾ ਵਾਹਿੰਦੀ ਦਿਸਦੀ ਸੀ, ਅਤੇ ਵਿਚਕਾਰ ਭਗਵਾਨ ਆਪਣੀ ਬੰਸਰੀ ਲੈ ਕੇ ਖੜੇ ਹੁੰਦੇ,ਖੁਸ਼ੀ ਵਾਲੀ, ਮਸਤੀ ਵਾਲੀ, ਜਿਸ ਦੀ ਯਾਦ ਅੱਜ ਤਕ ਵੀ ਭੁਲ ਨਹੀਂ ਸਕੀ।

ਬਹੁਤ ਦੂਰ ਪਹਾੜਾਂ ਦੀਆਂ ਚੋਟੀਆਂ ਉਤੇ ਬਦਲ ਝੂਲ ੨ ਆਉਂਦੇ ਦੂਸਰੇ ਪਾਸੇ ਬੰਸਰੀ ਆਪਣੀਆਂ ਦਿਲ-ਖਿਚਵੀਆਂ ਅਵਾਜ਼ਾਂ ਨਾਲ ਮਸਤ ਕਰਦੀ, ਜਮਨਾਂ ਦੇ ਪਰਲੇ ਕੰਢੇ ਦਰਖਤਾਂ ਦੇ ਝੁੰਡ ਦੇ ਪਿੱਛੇ ਡੁਬਦਾ ਹੋਇਆ ਸੂਰਜ ਮੈਲੇ ਪਾਣੀ ਵਿਚ ਚੁਬੀਆਂ ਲਗਾਂਦਾ, ਗੋਪਾਲ ਆਪਣੇ ਕੁਝ ਸਾਥੀਆਂ ਨਾਲ ਬੇੜੀ ਵਿਚ ਬੈਠਕੇ ਬਿੰਦ੍ਰਾਬਨ ਵਿਚ ਰਹਿਨ ਵਾਲਿਆਂ

ਉਤੇ ਜਾਦੂ ਪਾਂਦੇ ਸਨ, ਹਰ ਪਾਸੇ, ਜੰਗਲ, ਪਹਾੜ, ਅਸਮਾਨ, ਸਤਾਰੇ ਅਤੇ ਘਾਹ ਉਸ ਤੇ ਮੋਹਿਤ ਹੋ ਜਾਂਦੇ ਸਨ।

ਇਸ ਵੇਲੇ ਲੋਕਾਂ ਦੇ ਦਿਲਾਂ ਵਿਚ ਜਿਸ ਖਿਆਲ ਦੀ ਲਹਿਰ ਉਠ ਰਹੀ ਸੀ, ਜੇ ਉਸਨੂੰ ਦਸਣਾ ਕੱਠਣ ਨਹੀਂ ਤਾਂ ਸੌਖਾ ਵੀ ਨਹੀਂ, ਦਿਲ ਇਸ ਸੰਸਾਰ ਤੋਂ ਚੁਕਿਆ ਦਿਸਦਾ ਸੀ, ਬਿੰਦ੍ਰਾਬਨ ਦੀਆਂ ਗਲੀਆਂ ਵਿਚ ਘੁੰਮ ਕੇ ਪ੍ਰਾਣ ਦੇਣ ਦੀ ਚਾਹ ਜਿਤ ਰਹੀ ਸੀ, ਅੱਖਾਂ ਪ੍ਰੇਮ ਦੇ ਨਾਲ ਭਰਪੂਰ ਸਨ, ਅਤੇ ਦਿਲ ਭਗਵਾਨ ਦੇ ਪ੍ਰੇਮ ਵਿਚ ਦਿਵਾਨਾ।

ਕਵੀ ਦੀ ਅਵਾਜ਼ ਕੋਇਲ ਵਾਂਗ ਸੁਰੀਲੀ ਅਤੇ ਦਿਲ ਖਿਚਵੀਂ ਸੀ, ਉਹ ਦੁਨੀਆਂ ਤੋਂ ਬੇ ਖਬਰ ਆਪਣੀ ਕਵਿਤਾ ਸੁਣਾਈ ਜਾਂਦਾ ਸੀ, ਉਸਨੂੰ ਅਜ ਇਹ ਵੀ ਪਤਾ ਨਹੀਂ ਸੀ ਕਿ ਮੇਰਾ ਟਾਕਰਾ ਪੰਡਰਾਕ ਨਾਲ ਹੈ, ਉਹ ਝੂੰਮਦਾ ਸੀ, ਅਤੇ ਆਪਣੀ ਕਵਿਤਾ ਸੁਣਾ ਰਿਹਾ ਸੀ, ਹਵਾ ਤੇਜ਼ ਸੀ, ਪੱਤੇ ਹਿਲ ਝੂਮ ਰਹੇ ਸਨ, ਦਰਖਤਾਂ ਤੋਂ ਸਰ ਸਰ ਦੀ ਅਵਾਜ਼ ਨਿਕਲ ਰਹੀ ਸੀ, ਪਰ ਉਸਨੂੰ ਕੀ, ਉਸਦੇ ਦਿਮਾਗ ਵਿਚ ਇਕ ਖੁਸ਼ੀ ਸੀ, ਅਤੇ ਕਿਸੇ ਖਿਆਲ ਦਾ ਦਿਲ ਉਤੇ ਕਾਬੂ ਸੀ, ਲੋਕ ਬਿਲਕੁਲ ਚੁਪ ਬੁਤ ਬਣਕੇ ਖਿਆਲ ਦੀ ਉਡਾਰੀ ਵਿਚ ਮਸਤ ਸੁਣ ਰਹੇ ਸਨ, ਉਨ੍ਹਾਂ ਦੀਆਂ ਅੱਖਾਂ ਅਗੇ ਬਿੰਦ੍ਰਾਬਨ ਦਾ ਨਜ਼ਾਰਾ ਫਿਰ ਰਿਹਾ ਸੀ।

ਕੰਵਲ ਆਪਣੇ ਅਤੇ ਦੁਨੀਆਂ ਦੇ ਖਿਆਲ ਤੋਂ ਬੇ ਪੱਤੇ ਤੇ ਗਾ ਰਿਹਾ ਸੀ ਇਸ ਵੇਲੇ ਉਸਨੂੰ ਮਹਾਰਾਜ ਅਤੇ ਮੁਕਾਬਲੇ ਦੇ ਕਵੀ ਦੇ ਹੋਣ ਦਾ ਵੀ ਪਤਾ ਨਹੀਂ ਸੀ, ਸਗੋਂ ਉਹ ਕ੍ਰਿਸ਼ਨ ਪ੍ਰੇਮ ਵਿਚ ਅਤੇ ਆਪਣੇ ਉਚੇ ਖਿਆਲਾਂ ਵਿਚ ਮਸਤ ਗਾ ਰਿਹਾ ਸੀ, ਦਿਲ ਉਤੇ ਇਕ ਬੇ ਖਬਰ ਸੋਹਣੀ ਤਸਵੀਰ ਸੀ, ਇਸ ਵੇਲੇ ਉਹ ਰੂਹ ਵਿਚ ਖੁਸ਼ੀ ਦੀ ਇਕ ਬਿਜਲੀ ਦੀ ਖਿਚ ਵਾਲੀ ਮਸਤੀ ਅਨੁਭਵ ਕਰ ਰਿਹਾ ਸੀ।

ਕਵਿਤਾ ਖਤਮ ਹੋਈ, ਪਰ ਲੋਕਾਂ ਦਾ ਉਹ ਖਿਆਲ ਨਾ ਹਟਿਆ, ਕੰਵਲ ਚੁਪ ਚਾਪ ਆਪਣੀ ਜਗਾਂ ਤੇ ਆ ਬੈਠਾ ਸਾਰੇ ਅਜੇ ਤਕ ਮਸਤ ਸਨ, ਉਨ੍ਹਾਂ ਦੇ ਦਿਮਾਗ, ਉਸ ਦੀ ਖਿਆਲ ਦੀ ਉਡਾਰੀ, ਬਿੰਦ੍ਰਾਬਨ ਦੀ ਧਰਤੀ ਦੀ ਸੈਰ ਵਿਚ ਮਸਤ ਸਨ ਸਰੋਤੇ ਕਵਿਤਾ ਸੁਣਕੇ ਆਪਣਾ ਆਪ ਭੁਲ ਗਏ, ਇਸ ਖਿਆਲਾਂ ਦੇ ਹੜ ਵਿਚ ਇਹ ਵੀ ਨਾ ਪਤਾ ਲਗਾ ਕਿ ਕੰਵਲ ਕਦੋਂ ਉਠਿਆ ਅਤੇ ਕਦੋਂ ਆਪਣਾ ਗੀਤ ਸਮਾਪਤ ਕਰ ਕੇ ਬੈਠ ਗਿਆ।

ਫੇਰ ਪੰਡਰਾਕ ਉਠਿਆ ਬਹੁਤ ਸੋਚਾਂ ਨਾਲ ਕੰਵਲ ਨੂੰ ਨੀਵਾਂ ਕਰਨ ਦੀ ਕੋਸ਼ਸ਼ ਕਰਨ ਲਗਾ ਲੋਕ ਉਸ ਦੇ ਅਕਲ ਵਾਲੇ ਲੈਕਚਰ ਤੋਂ ਬਹੁਤ ਖੁਸ਼ ਹੋਏ ਹਰ ਪਾਸਿਉਂ ਵਾਹ ਵਾਹ ਦਾ ਰੌਲਾ ਪੈਣ ਲਗ ਪਿਆ ਉਸ ਨੇ ਫੇਰ ਆਪਣੀ ਕਵਿਤਾ ਸੁਨਾਣੀ ਸ਼ੁਰੂ ਕੀਤੀ ਦਰਬਾਰੀ ਹੈਰਾਨ ਰਹਿ ਗਏ, ਸਭ ਲੋਕ ਕਲ ਦੀ ਤਰ੍ਹਾਂ ਵਾਹ ਵਾਹ ਕਰਨ ਲਗੇ, ਉਹ ਕੁਝ ਮਿੰਟਾਂ ਲਈ ਠਹਿਰ ਗਿਆ, ਅਤੇ ਲੋਕਾਂ ਵਲ ਤਕ ਕੇ ਪੁਛਿਆ।

"ਕ੍ਰਿਸ਼ਨ ਅਤੇ ਰਾਧਾ ਕੌਣ ਸਨ ?"

ਕਿਸੇ ਨੂੰ ਐਨਾ ਹੌਸਲਾ ਨਾ ਹੋਇਆ ਕਿ ਜਵਾਬ ਦੇ ਸਕੇ, ਫੇਰ ਚਾਰੇ ਪਾਸਿਉਂ ਇਕ ਕਲ ਦੀ ਤਰ੍ਹਾਂ ਸ਼ਾਬਾਸ਼ ਦੀ ਅਵਾਜ਼ ਆਈ ਸਾਰੇ ਕਵੀ ਇਸ ਬਾਹਰਲੇ ਖਿਆਲ ਵਿਚ ਮਸਤ ਸਨ, ਅਤੇ ਵਾਹ ਵਾਹ ਦੇ ਬਿਨਾਂ ਕੁਝ ਨਹੀਂ ਸੀ ਜਾਣਦੇ, ਇਕ ਵਾਰੀ ਫੇਰ ਹਰ ਪਾਸੇ ਚੁਪ ਚਾਂ ਛਾ ਗਈ, ਹੁਣ ਲੋਕਾਂ ਦੇ ਦਿਲਾਂ ਵਿਚ ਕੰਵਲ ਦੀ ਕੋਈ ਇਜ਼ਤ ਨਹੀਂ ਸੀ, ਉਹ ਇਕ ਸਕੂਲ ਦੇ ਮੁੰਡੇ ਵਰਗਾ ਸੀ ਅਤੇ ਪੰਡਰਾਕ ਇਲਮ ਤੇ ਕਵਿਤਾ ਦਾ ਸ਼ਹਿਨਸ਼ਾਹ।

ਮਹਾਰਾਜ ਵੀ ਪੰਡਰਾਕ ਦੀ ਇਜ਼ਤ ਅਤੇ ਸਿਆਣਪ ਹੈਰਾਨੀ ਨਾਲ ਵੇਖ ਰਹੇ ਸਨ। ਇਸ ਦੇ ਦੋਹਰੇ ਅਤੇ ਬੋਲੀ ਨੂੰ ਅਸਮਾਨ ਤਕ ਫੈਲੀ ਹੋਈ

ਸਮਝਦੇ ਸਨ, ਜਿਸ ਵੇਲੇ ਉਹ ਦਰਬਾਰ ਵਿਚ ਰਾਗ ਨਾਲ ਦਿਲ ਖਿਚਵੀਆਂ ਕਵਿਤਾ ਦੀ ਗੂੰਜ ਪੈਦਾ ਕਰ ਰਿਹਾ ਸੀ, ਸਭ ਲੋਕ ਕੰਵਲ ਤੇ ਟੋਕ-ਮ-ਟੋਕੀ ਕਰ ਰਹੇ ਸਨ, ਉਨ੍ਹਾਂ ਦਾ ਖਿਆਲ ਸੀ, ਕਿ ਕੰਵਲ ਜੋ ਕੁਝ ਲਿਖਦਾ ਹੈ ਬਿਲਕੁਲ ਬੇ-ਮਤਲਬ ਅਤੇ ਫਜ਼ੂਲ ਹੁੰਦਾ ਹੈ, ਅਤੇ ਜੇ ਅਸੀਂ ਵੀ ਧਿਆਨ ਦੇਂਦੇ, ਸਾਰੇ ਦੋਹਰੇ ਸਿਧੇ ਅਤੇ ਖਿਆਲਾਂ ਤੋਂ ਖਾਲੀ ਹੁੰਦੇ ਹਨ, ਪਰ ਇਹ ਖਿਆਲ ਬਿਲਕੁਲ ਗਲਤ ਸੀ, ਅਸਲ ਵਿਚ ਪੰਡਰਾਕ ਵਿਚ ਅਸਲੀਅਤ ਹੀ ਨਹੀਂ ਸੀ, ਸਭ ਕੁਝ ਜ਼ਾਹਰੀ ਅਤੇ ਬਨਾਵਟੀ ਸੀ, ਪਰ ਉਸ ਵੇਲੇ ਅਸਲੀ ਉਤੇ ਨਕਲੀ ਜਿੱਤ ਪਾ ਚੁਕੀ ਸੀ ਕੰਵਲ ਦਿਲੀ ਖਿਆਲ ਲਿਖਦਾ ਸੀ ਅਤੇ ਪੰਡਰਾਕ ਲੋਕਾਂ ਨੂੰ ਖੁਸ਼ ਕਰਨ ਲਈ ਬਾਹਲੀਆਂ ਗੱਲਾਂ ਉਸ ਦੇ ਸਾਰੇ ਦੋਹਰੇ ਅਖਰਾਂ ਦੀ ਬੰਦਸ਼ ਅਤੇ ਵਲ ਤੋਂ ਪਵਿਤ੍ਰ ਪਰ ਦਿਲ ਦੀ ਡੂੰਘਾਈ ਤੋਂ ਬਾਹਰ, ਉਸ ਦੇ ਦੋਹਰਿਆਂ ਵਿਚ ਮਿੱਠੀ ਮਿੱਠੀ ਪੀੜ ਹੁੰਦੀ ਅਤੇ ਕਿਸੇ ਦੀ ਪਾਜ਼ੇਬ ਦੀ ਛਨਕ ਹੁੰਦੀ ਸੀ, ਪਰ ਲੋਕ ਨਮਾਇਸ਼ ਤੇ ਮਸਤ ਹੁੰਦੇ ਸਨ।

ਨਾਰਾਇਣ ਰਾਓ ਨੇ ਹੈਰਾਨੀ ਦੀ ਨਜ਼ਰ ਨਾਲ ਕੰਵਲ ਵਲ ਵੇਖਿਆ ਕਿਉਂਕਿ ਉਨ੍ਹਾਂ ਨੂੰ ਆਪਣੇ ਦਰਬਾਰੀ ਕਵੀ ਦੀ ਬੇਇਜ਼ਤੀ ਮਨਜ਼ੂਰ ਨਹੀਂ ਸੀ, ਉਹ ਉਸਦੀ ਬੇਇਜ਼ਤੀ ਆਪਣੀ ਸਮਝ ਦੇ ਸਨ, ਇਸ ਕਰਕੇ ਉਨ੍ਹਾਂ ਨੇ ਫੇਰ ਕਿਸਮਤ ਪਰਖਣ ਲਈ ਉਸਨੂੰ ਸਟੇਜ ਤੇ ਆਉਣ ਲਈ ਕਿਹਾ, ਪਰ ਇਸ ਗਲ ਦਾ ਕੋਈ ਫਾਇਦਾ ਨਾ ਹੋਇਆ ਪਤਾ ਨਹੀਂ ਉਹ ਕਿਸ ਖਿਆਲ ਵਿਚ ਮਗਣ ਸੀ, ਉਸ ਦੇ ਦਿਲ ਤੇ ਦੁਸ਼ਮਨ ਦਾ ਰੋਬ ਕੁਝ ਇਸ ਤਰ੍ਹਾਂ ਛਾ ਚੁਕਾ ਸੀ ਕਿ ਉਠਣ ਦਾ ਨਾਂ ਨਹੀਂ ਸੀ ਲੈਂਦਾ ਉਸਨੂੰ ਉਸ ਵੇਲੇ ਆਪਣੇ ਮਾਲਕ ਦੇ ਇਸ਼ਾਰੇ ਦੀ ਵੀ ਪਰਵਾਹ ਨਹੀਂ ਸੀ, ਉਹ ਚੁਪ ਚਾਪ ਆਪਣੀ ਜਗ੍ਹਾ ਤੇ ਧਿਆਨ ਨੀਵਾਂ ਪਾ ਕੇ ਪਥਰ ਦੀ ਮੂਰਤੀ ਦੀ ਤਰ੍ਹਾਂ

ਬੈਠਾ ਸੀ।

ਹੁਣ ਮਹਾਰਾਜ ਸ਼ਾਹੀ ਤਖਤ ਤੋਂ ਉਤਰ ਆਏ ਅਤੇ ਆਪਣੇ ਗਲੇ ਵਿਚੋਂ ਜਵਾਹਰਾਂ ਦਾ ਹਾਰ ਲਾਹ ਕੇ ਪੰਡਰਾਕ ਦੇ ਗਲੇ ਵਿਚ ਪਾ ਦਿਤਾ ਸਾਰਾ ਦਰਬਾਰ ਮਹਾਰਾਜ ਦੀ ਜੈ ਦੇ ਨਾਹਰਿਆਂ ਨਾਲ ਗੂੰਜ ਉਠਿਆ ਉਸੇ ਵੇਲੇ ਮਹਲ ਦੇ ਵਿਚੋਂ ਰੇਸ਼ਮੀ ਸਾੜੀ ਦੀ ਸੜਕ ਅਤੇ ਪੰਜੇਬਾਂ ਦੀ ਛਨ ਛਨ ਕੰਵਲ ਦੇ ਕੰਨਾਂ ਤੱਕ ਪਹੁੰਚੀ ਸਿਰਫ ਇਕ ਸਕਿੰਟ ਲਈ ਉਸ ਦਾ ਮੂੰਹ ਕਿਸੇ ਖਾਸ ਖਿਆਲ ਦੇ ਨਾਲ ਚਮਕਿਆ ਅਤੇ ਫੇਰ ਲਾਲ ਹੋ ਗਿਆ।

ਰਾਤ ਅੱਧੀ ਦੇ ਲੱਗ ਭੱਗ ਬੀਤ ਗਈ ਸੀ, ਅਸਮਾਨ ਤੇ ਪੂਰਨ-ਮਾਸ਼ੀ ਦਾ ਚੰਦ ਪੂਰੇ ਜੋਬਨ ਵਿਚ ਅਜੀਬ ਰੰਗ ਦਿਖਾ ਰਿਹਾ ਸੀ, ਅਤੇ ਬੱਦਲਾਂ ਦੇ ਕੁਝ ਟੋਟੇ ਉਸਦੇ ਗਿਰਦ ਸਨ, ਬਾਗ਼ ਵਿਚ 'ਪੀ ਕਹਾ, ਪੀ ਕਹਾ' ਦੀ ਅਵਾਜ਼ ਆਉਂਦੀ ਸੀ, ਕੰਵਲ ਕੁਝ ਚਿਰ ਤਕ ਸਾਰਾ ਨਜ਼ਾਰਾ ਆਪਣੀਆਂ ਅਖਾਂ ਨਾਲ ਬਾਰੀ ਵਿਚ ਖੜਾ ਦੇਖਦਾ ਰਿਹਾ, ਫਿਰ ਇਕ ਦਮ ਉਸ ਦਾ ਦਿਲ ਘਬਰਾ ਗਿਆ, ਓਹ ਪਿਛੇ ਹਟਿਆ, ਅਤੇ ਬਾਰੀ ਬੰਦ ਕਰ ਦਿਤੀ, ਓਹ ਅੱਥਰੂ ਭਰੀਆਂ ਅਖਾਂ ਨਾਲ ਅਲਮਾਰੀ ਵੱਲ ਗਿਆਂ, ਉਸਨੂੰ ਖੋਲ੍ਹਿਆ, ਅਤੇ ਆਪਣੀਆਂ ਗਜ਼ਲਾਂ ਅਤੇ ਕਵਿਤਾ ਦੇ ਸਾਰੇ ਖਰੜੇ ਕੱਢ ਕੇ ਧਰਤੀ ਤੇ ਇਕ ਢੇਰ ਲਾ ਦਿਤਾ, ਉਨ੍ਹਾਂ ਵਿਚੋਂ ਕੁਝ ਕਾਗਜ਼ ਚੁਕਕੇ ਵੇਖੇ, ਉਨ੍ਹਾਂ ਵਿਚ ਕਈ ਚੀਜਾਂ ਬਹੁਤ ਪੁਰਾਣੀਆਂ ਸਨ, ਜਿਨ੍ਹਾਂ ਦੀ ਯਾਦ ਤੱਕ ਵੀ ਨਹੀਂ ਸੀ, ਉਹ ਉਨ੍ਹਾਂ ਸਾਰਿਆਂ ਕਾਗਜਾਂ ਨੂੰ ਜਾਨ ਤੋਂ ਵੱਧ ਪਿਆਰੇ ਜਾਨਦਾ ਸੀ, ਜਿਨ੍ਹਾਂ ਨੂੰ ਪੜ੍ਹ ਕੇ ਉਸਨੂੰ ਦੁਨੀਆਂ ਭੁਲ ਜਾਂਦੀ ਸੀ, ਅੱਜ ਬਿਲਕੁਲ ਫਜ਼ੂਲ ਅਤੇ ਨਿਕੰਮੇ ਦਿਸਨ ਲੱਗ ਪਏ ਇਨ੍ਹਾਂ ਕਾਗਜ਼ਾਂ ਦੀ ਹਸੀਅਤ ਰੱਦੀ ਤੋਂ ਵੱਧ ਨਹੀਂ ਸੀ, ਓਹ ਸਭ ਕਾਗਜ਼

ਜਿਨ੍ਹਾਂ ਨੂੰ ਅਜ ਤੋਂ ਕੁਝ ਦਿਨ ਪਹਿਲਾਂ ਉਹ ਜਿਗਰ ਦੇ ਟੁਕਰੇ ਸਮਝਦਾ ਸੀ, ਪਰ ਅਜ............

ਇਸ ਨੇ ਇਕ ਇਕ ਕਾਗਜ਼ ਨੂੰ ਫੜ ਕੇ ਉਸ ਦੇ ਕਈ ਟੋਟੇ ਕੀਤੇ ਅਤੇ ਫੇਰ ਡੱਬੀ ਦੀ ਤੀਲੀ ਬਾਲਕੇ ਉਨ੍ਹਾਂ ਨੂੰ ਸਾੜਦੇ ਹੋਏ ਕਿਹਾ।

"ਐ ਦਿਲ ਦੀ ਮਲਕਾ, ਮੈਂ ਸਭ ਕੁਝ ਤੇਰੇ ਲਈ ਕਰ ਰਿਹਾ ਹਾਂ, ਇਹ ਸਭ ਨਿੰਕਮੇ ਹਨ ਜੋ ਇਨ੍ਹਾਂ ਵਿਚ ਕੁਝ ਅਸਰ ਹੁੰਦਾ, ਤਾਂ ਅਜ ਇਸ ਮੁਕਾਬਲੇ ਦੀ ਅੱਗ ਵਿਚੋਂ ਇਹ ਕੁੰਦਨ ਬਣਕੇ ਨਿਕਲਦੇ, ਪਰ ਉਹ ਇਹ ਇਕ ਘਾਹ ਦੇ ਤੀਲੇ ਤੋਂ ਵੀ ਨਿੰਕਮੇ ਨਿਕਲੇ, ਅਤੇ ਹੁਣ ਕੁਝ ਮਿੰਟਾਂ ਤੋਂ ਪਿਛੋਂ ਇਹ ਸਿਰਫ ਸੁਆਹ ਦਾ ਢੇਰ ਬਣ ਜਾਣਗੇ ਮੇਰੇ ਹੀ ਸਾਹਮਣੇ ਮੇਰੀ ਮੇਹਨਤ ਸੜ ਕੇ ਸੁਆਹ ਦਾ ਢੇਰ ਹੋ ਜਾਏਗੀ, ਕੀ ਦੁਨੀਆਂ ਦੀ ਨਜ਼ਰ ਵਿਚ ਮੇਰੀ ਇਹੋ ਕੀਮਤ ਸੀ?"

ਉਸਦੀਆਂ ਅੱਖਾਂ ਵਿਚ ਅਥਰੂ ਸਨ, ਅਤੇ ਦਿਲ ਵਿਚ ਪੀੜ।

ਰਾਤ ਬਹੁਤੀ ਬੀਤ ਚੁਕੀ ਸੀ, ਚੰਦ ਬਦਲਾਂ ਵਿਚ ਛੁਪ ਗਿਆ, ਹਰ ਪਾਸੇ ਹਨੇਰਾ ਸੀ ਪਪੀਹਾ ਵੀ ਚੁਪ ਹੋ ਗਿਆ, ਹਰ ਪਾਸੇ ਚੁਪ ਸੀ, ਕੰਵਲ ਨੇ ਆਪਣੇ ਕਮਰੇ ਦੀਆਂ ਬਾਰੀਆਂ ਫੇਰ ਖੋਲੀਆਂ, ਪਰ ਹੁਣ ਉਹ ਪਹਿਲਾਂ ਵਰਗੀ ਰੌਣਕ ਅਤੇ ਸੁਹਪਣ ਨਹੀਂ ਸੀ, ਸਗੋਂ ਹਰ ਪਾਸੇ ਉਦਾਸੀ ਉਦਾਸੀ ਸੀ, ਕਾਲੀ ਅਤੇ ਡਰਾਉਣੀ ਰਾਤ ਦੇਖਕੇ ਉਸਦਾ ਦਿਲ ਡਰ ਗਿਆ ਉਸਨੂੰ ਖਲੋਣਾ ਕਠਣ ਹੋ ਗਿਆ, ਉਸਨੇ ਮਕਾਨ ਦੇ ਸਾਰੇ ਬੂਹੇ ਖੋਲ੍ਹ ਦਿਤੇ ਆਪਣੇ ਬਿਸਤਰੇ ਉਤੇ ਵਖੋ ਵਖ ਤਰ੍ਹਾਂ ਦੇ ਫੁਲ ਖਲੇਰ ਦਿਤੇ ਅਤੇ ਖਾਸ ਤੌਰ ਤੇ ਸਰ੍ਹਾਣੇ ਦੀ ਥਾਂ ਇਕ ਢੇਰ ਜਿਹਾ ਲਾ ਦਿਤਾ ਫ਼ੇਰ ਉਨ੍ਹਾਂ ਉਤੇ ਗੁਲਾਬ ਅਤਰ ਛਿਨਕ ਦਿਤਾ, ਫੇਰ ਕਮਰੇ ਵਿਚ ਲਗੇ ਹੋਏ ਸਾਰੇ ਫਲੂਸ ਵਖੋ ਵਖ ਰੰਗਾਂ ਦੀ ਰੋਸ਼ਨੀ ਨਾਲ ਜਗਾ ਦਿਤੇ ਬਾਹਰ ਹਨੇਰਾ ਹੋਣ ਕਰਕੇ ਹਰ ਪਾਸੇ

ਰੌਸ਼ਨੀ ਚੰਗੀ ਲੱਗਣ ਲੱਗੀ।

ਫੇਰ ਉਸਨੇ ਅਲਮਾਰੀ ਵਿਚੋਂ ਜ਼ਹਿਰ ਦੀ ਸ਼ੀਸ਼ੀ ਕੱਢੀ, ਪਾਣੀ ਦੀਆਂ ਕੁਝ ਬੂੰਦਾ ਗਲਾਸ ਵਿਚ ਪਾਈਆਂ ਅਤੇ ਅੱਖਾਂ ਬੰਦ ਕਰਕੇ ਪੀ ਗਿਆ, ਫੇਰ......ਆਪਣੇ ਫੁਲਾਂ ਨਾਲ ਲਦੇ ਹੋਏ ਬਿਸਤਰੇ ਤੇ ਜਾਕੇ ਅਰਾਮ ਨਾਲ ਲੰਮਾ ਪੈ ਗਿਆ।

ਇਕ ਦਮ ਬਾਹਰ ਸੜਕ ਉਤੋਂ ਗਹਣਿਆਂ ਦੀ ਛਣਕ ਦੀ ਅਵਾਜ਼ ਆਈ, ਅਤੇ ਨਾਲ ਹੀ ਠੰਢੀ ਹਵਾ ਦਾ ਇਰ ਬੁੱਲਾ ਕਮਰੇ ਵਿਚ ਬਾਰੀ ਦੇ ਰਸਤੇ ਅੰਦ੍ਰ ਆਇਆ, ਭਿੰਨੀ ਭਿੰਨੀ ਸੁਗੰਧੀ ਨਾਲ ਕਵੀ ਦੇ ਦਿਮਾਗ ਵਿਹ ਫੇਰ ਜਾਗਰਤ ਪੈਦਾ ਹੋ ਗਈ, ਉਸਨੇ ਅੱਖਾਂ ਖੋਲੇ ਬਿਨਾਂ ਹੀ ਕਿਹਾ।

"ਮੇਰੇ ਦਿਲ ਦੀ ਮਲਕਾ, ਓੜਕ ਤੈਨੂੰ ਤਰਸ ਆਇਆ, ਤੂੰ ਆ ਗਈ।"

"ਬਹੁਤ ਸੁਰੀਲੀ, ਅਤੇ ਮਿੱਠੀ ਅਵਾਜ਼ ਉਸਦੇ ਕੰਨਾਂ ਵਿਚ ਆਈ, ਹਾਂ, ਕੰਵਲ ਮੈਂ ਆ ਗਈ।"

ਕੰਵਲ ਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ ਕਿ ਮੈਂ ਸੁਫਨਾ ਦੇਖ ਰਿਹਾ ਹਾਂ ਉਸ ਨੇ ਹੌਲੀ ਹੌਲੀ ਅੱਖਾਂ ਖੋਲੀਆਂ, ਉਸਦੀਆਂ ਅੱਖਾਂ ਵਿਚ ਹੈਰਾਨੀ ਪੈਦਾ ਹੋ ਗਈ, ਸੱਚ ਮੁੱਚ ਉਸਦੇ ਅੱਗੇ ਹੁਸਨ ਦੀ ਰਾਣੀ ਖੜੀ ਸੀ ਉਸ ਨੇ ਜਿਸ ਤਰ੍ਹਾਂ ਹੌਲੀ ਹੌਲੀ ਅੱਖਾਂ ਖੋਲੀਆਂ ਸਨ, ਉਸੇ ਤਰ੍ਹਾਂ ਬੰਦ ਕਰ ਲਈਆਂ, ਉਸਨੂੰ ਖਿਆਲ ਆਇਆ ਜੋ ਖਿਆਲੀ ਤਸਵੀਰ ਮੇਰੇ ਦਿਲ ਦੇ ਚੌਖੜੇ ਵਿਚ ਜੜੀ ਹੋਈ ਸੀ ਅਤੇ ਜਿਸ ਦੀ ਮੈਂ ਪੂਜਾ ਕਰਦਾ ਸੀ, ਅਜ ਜੀਵਨ ਦੇ ਅੰਤ ਵੇਲੇ ਦਿਲ ਵਿਚੋਂ ਬਾਹਰ ਆ ਗਈ।

ਪਤਾ ਨਹੀਂ ਮੈਨੂੰ ਵੇਖਨ ਲਈ? ਉਸ ਦਾ ਖਿਆਲ ਇਥੋਂ ਤਕ ਹੀ ਪਹੁੰਚਿਆ ਸੀ, ਕਿ ਫੇਰ ਉਹ ਹੀ ਸੁਰੀਲੀ ਅਵਾਜ਼ ਉਸਦੇ ਕੰਨਾਂ ਤਕ ਪਹੁੰਚੀ "ਮੈਂ ਰਾਜ ਕੁਮਾਰੀ ਹਾਂ।"

ਕੰਵਲ ਨੇ ਫੇਰ ਅੱਖਾਂ ਖੋਲ੍ਹੀਆਂ ਅਤੇ ਹੈਰਾਨੀ ਨਾਲ ਰਾਜ ਕੁਮਾਰੀ ਵਲ ਵੇਖਣ ਲੱਗਾ, ਫੇਰ ਇਕ ਦਮ ਪਲੰਗ ਉਤੋਂ ਉਠ ਪਿਆ, ਰਾਜਕੁਮਾਰੀ ਨੇ ਆਪਣਾ ਮੂੰਹ ਉਸ ਦੇ ਕੰਨ ਦੇ ਕੋਲ ਲੈ ਜਾ ਕੇ ਹੌਲੀ ਜਹੀ ਕਿਹਾ।

"ਮੁਕਾਬਲੇ ਵਿਚ ਤੂੰ ਕਾਮਯਾਬ ਰਿਹਾ ਹੈ ਮੈਂ ਜਿੱਤ ਦਾ ਸੇਹਰਾ ਤੇਰੇ ਗਲ ਵਿਚ ਪੌਣ ਆਈ ਹਾਂ, ਮੇਰੇ ਖਿਆਲ ਵਿਚ ਮਹਾਰਾਜ ਨੇ ਤੇਰੇ ਨਾਲ ਬੇ-ਇਨਸਾਫੀ ਕੀਤੀ ਹੈ।"

ਕਵੀ ਦੇ ਦਿਲ ਵਿਚ ਜਵਾਰ ਭਾਟੇ ਦੀ ਲਹਿਰ ਵਰਗੀ ਹਾਲਤ ਪੈਦਾ ਹੋ ਗਈ, ਉਸ ਨੇ ਹਸਾਨ ਭਰੀ ਨਿਗਾਹ ਨਾਲ ਰਾਜ ਕੁਮਾਰੀ ਵਲ ਵੇਖਿਆ, ਕਵੀ ਦੀਆਂ ਅੱਖਾਂ ਵਿਚ ਹੰਝੂ ਸਨ, ਅਤੇ ਹੰਝੂਆਂ ਵਿਚ ਜੀਵਨ ਦਾ ਰਾਜ਼ ਜਿਸ ਨੂੰ ਇਨਸਾਨੀ ਦਿਮਾਗ ਅਜ ਤਕ ਨਾ ਸਮਝ ਸਕਿਆ।

ਰਾਜ ਕੁਮਾਰੀ ਨੇ ਆਪਣੇ ਗਲੇ ਵਿਚੋਂ ਫੁਲਾਂ ਦਾ ਹਾਰ ਲਾਹ ਕੇ ਕੰਵਲ ਦੇ ਗਲ਼ੇ ਵਿਚ ਪਾ ਦਿਤਾ।

ਉਸ ਵੇਲੇ ਕਵੀ ਬਿਸਤਰੇ ਤੇ ਡਿਗ ਪਿਆ, ਅਤੇ ਉਸ ਦੀਆਂ ਅੱਖਾਂ ਸਦਾ ਲਈ ਬੰਦ ਹੋ ਗਈਆਂ।

## ਭੁਲ ਕਿਸਦੀ !

ਸੁੰਦਰਾਂ, ਅਮੀਰ ਘਰਾਣੇ ਦੀ ਲਾਡਲੀ ਧੀ ਸੀ। ਉਸ ਦੇ ਪਤੀ ਪਿਆਰੇ ਲਾਲ ਦੀ ਹਾਲਤ ਸ਼ੁਰੂ ਵਿਚ ਕੁਝ ਚੰਗੀ ਨਹੀਂ ਸੀ, ਪਰ ਪਿਛੋਂ ਧਨ ਪੈਦਾ ਕਰ ਕੇ ਉਸਨੇ ਆਪਣੀ ਹਾਲਤ ਚੰਗੀ ਬਨਾ ਲਈ।

ਜਦੋਂ ਤਕ ਹਾਲਤ ਚੰਗੀ ਨਹੀਂ, ਲੜਕੀ ਨੂੰ ਤਕਲੀਫ ਹੋਵੇਗੀ। ਇਹ ਸਮਝ ਕੇ ਉਸਦੇ ਮਾਂ ਪਿਓ ਨੇ ਉਸ ਨੂੰ ਸਾਹੁਰੇ ਨਾ ਜਾਣ ਦਿਤਾ ਇਕ ਪਾਸੇ ਅਮੀਰੀ ਦੂਸਰੇ ਪਾਸੇ ਗਰੀਬੀ, ਜ਼ਮੀਨ ਅਤੇ ਅਸਮਾਨ ਦਾ ਫਰਕ।

ਸੁੰਦ੍ਰਾ ਜਦੋਂ ਸਾਹੁਰੇ ਆਈ ਤਾਂ ਜਵਾਨੀ ਵਿਚ ਪੈਰ ਰੱਖ ਚੁਕੀ ਸੀ ਉਸਦਾ ਅੰਗ ਅੰਗ ਸੁੰਦ੍ਰਤਾ ਵਿਚ ਭਰਪੂਰ ਸੀ, ਗੁਲਾਬ ਦੀਆਂ ਪਤੀਆਂ ਵਰਗੇ ਬੁਲ੍ਹ, ਹਰਨ ਵਰਗੀਆਂ ਜਾਦੂ ਭਰੀਆਂ ਅੱਖਾਂ, ਕੁੰਡਲਾਂ ਵਾਲੇ ਵਾਲ ਵੇਖਕੇ ਕੌਣ ਸੀ ਜੇਹੜਾ ਆਪਣੇ ਦਿਲ ਨੂੰ ਸੰਭਾਲ ਸਕਦਾ ਸ਼ਾਇਦ ਗਰੀਬੀ ਦੇ ਕਾਰਨ ਪਿਆਰੇ ਲਾਲ ਆਪਣੀ ਸੋਹਣੀ ਵਹੁਟੀ ਨੂੰ ਆਪਣੇ ਕਾਬੂ ਵਿਚ ਨਹੀਂ ਸਮਝਦਾ ਸੀ, ਸ਼ਾਇਦ ਇਹੋ ਕ਼ਾਰਨ ਸੀ, ਕਿ ਉਸਦਾ ਇਹ ਸੰਦੇਹ ਉਸਦੇ ਸੁਭਾਓ ਵਿਚ ਵੜ ਗਿਆ ਅਤੇ ਉਸਦੀ ਬੇ ਅਤਬਾਰੀ ਦਿਨ-ਬ-ਦਿਨ ਵਧ ਰਹੀ ਸੀ।

ਸੰਦੇਹ ਆਦਮੀ ਨੂੰ ਉਚਿਆਂ ਨਹੀਂ ਹੋਣ ਦੇਂਦਾ। ਪਿਆਰੇ ਲਾਲ ਫਤੇ ਪੁਰ ਵਿਚ ਵਕਾਲਤ ਕਰਦਾ ਸੀ ਟੱਬਰ ਵਿਚ ਵਹੁਟੀ ਤੋਂ ਛੁਟ ਹੋਰ ਕੋਈ ਇਸਤ੍ਰੀ ਨਹੀਂ ਸੀ, ਸਿਰਫ਼ ਪਤਨੀ ਵਾਸਤੇ ਹੀ ਹਰ ਵੇਲੇ ਡੂੰਘੀਆਂ ਸੋਚਾਂ ਵਿਚ ਪਿਆ ਰਹਿੰਦਾ ਸੀ ਕਦੀ ਕਦੀ ਅਚਾਨਕ ਹੀ ਕਚਿਹਰੀ ਦੇ ਵੇਲੇ ਹੀ ਟਾਂਗਾ ਲੈਕੇ ਘਰ ਆ ਜਾਂਦਾ। ਵਕਤ ਤੋਂ ਪਹਿਲਾ ਇਸ ਤਰ੍ਹਾਂ ਇਕ ਦਮ ਪਤੀ ਨੂੰ ਵੇਖਕੇ ਸੁੰਦ੍ਰਾਂ ਹੈਰਾਨ ਹੋ ਜਾਂਦੀ।

ਕਿਸੇ ਦੇ ਦਿਲੀ ਖਿਆਲ ਨੂੰ ਸਮਝਣ ਲਈ ਕੁਝ ਸਮਾਂ ਚਾਹੀਦਾ ਏ।

ਹੁਣ ਨਿਤ ਨਵੇਂ ਨੌਕਰਾਂ ਦੀ ਅਦਲਾ ਬਦਲੀ ਹੋਣ ਲਗੀ ਕੋਈ ਨੌਕਰ ਵੀ ਇਕ ਦੋ ਮਹੀਨਿਆਂ ਤੋਂ ਵਧ ਨਾ ਠੈਹਰ ਸਕਦਾ, ਕੰਮ ਕਾਰ ਦੀ ਵਧੀਕੀ ਯਾ ਚੰਗਿਆਈ ਵੇਖਕੇ ਸੁੰਦ੍ਰਾਂ ਜਦੋਂ ਕਦੀ ਕਿਸੇ ਦੀ ਸਫਾਰਸ਼ ਕਰਦੀ ਉਹ ਉਸੇ ਦਿਨ ਕਢ ਦਿਤਾ ਜਾਂਦਾ, ਸੁੰਦ੍ਰਾਂ ਨੂੰ ਜੇਹੜੀ ਗਲ ਬੁਰੀ ਲਗਦੀ, ਪਿਆਰੇ ਲਾਲ ਓਹ ਘੜੀ ਮੁੜੀ ਕਰਦਾ। ਇਸ ਅਜੀਬ ਵਰਤਾਰੇ ਤੋਂ ਸੁੰਦ੍ਰਾਂ ਤੰਗ ਆ ਗਈ, ਪਰ ਪਤੀ ਦਾ ਖਿਆਲ ਨਾ ਸਮਝ ਸਕੀ। ਅਮੀਰ ਘਰਾਣੇ ਵਿਚ ਪਲੀ ਹੋਈ ਕੁੜੀ ਏਸ ਅਜੀਬ ਵਰਤਾਰੇ ਨੂੰ ਕੀ ਸਮਝ ਸਕਦੀ ਸੀ।

ਐਨੀ ਖਬਰਦਾਰੀ ਦੇ ਹੁੰਦਿਆਂ ਵੀ ਪਿਆਰੇ ਲਾਲ ਆਪਣੇ ਖਿਆਲਾਂ ਦੇ ਹੜ ਨੂੰ ਰੋਕ ਨਾ ਸਕਿਆ, ਅਤੇ ਇਕ ਦਿਨ ਸਵੇਰੇ ਹੀ ਨੌਕਰ ਨੂੰ ਬੁਲਾ ਕੇ ਬਹੁਤ ਉਲਟ ਪੁਲਟ ਪ੍ਰਸ਼ਨ ਕੀਤੇ, ਉਸਦਾ ਸ਼ਕ ਚੰਦ ਵਿਚ ਕਾਲੇ ਦਾਗ ਦੀ ਤਰ੍ਹਾਂ ਚਮਕ ਪਿਆ। ਹੁਣ ਪਤੀ ਦੇ ਸੰਦੇਹ ਦੀ ਗਲ ਛੁਪੀ ਨਾ ਰਹੀ ਅਤੇ ਬੜੀ ਜਲਦੀ ਸੁੰਦ੍ਰਾ ਦੇ ਕੰਨਾਂ ਤਕ ਪਹੁੰਚ ਗਈ।

ਕੋਈ ਗਲ ਵੀ ਬੜੀ ਦੇਰ ਤੱਕ ਲੁਕੀ ਨਹੀਂ ਰਹਿ ਸਕਦੀ। ਚੁਪ ਚਾਪ, ਪਰ ਚਾਲਾਕ ਸੁੰਦ੍ਰਾਂ ਵੀ ਆਪਣੀ ਇਹ ਬਇਜ਼ਤੀ ਨੂੰ ਸਹਾਰ ਨਾ

ਸਕੀ, ਉਹ ਜ਼ਖਮੀਂ ਹੋਈ ੨ ਸ਼ੇਰਨੀ ਦੀ ਤਰ੍ਹਾਂ ਅੰਦ੍ਰੋ ਅੰਦ੍ਰ ਤੜਫਦੀ ਰਹੀ, ਹੁਣ ਸ਼ਕ ਨੇ ਦੋਨਾਂ ਦਿਲਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਪਾ ਦਿਤਾ, ਪਹਿਲਾਂ ਇਕ ਦਿਲ ਵਿਚ ਸ਼ਕ ਸੀ, ਪਰ ਹੁਣ ਦੂਜੇ ਵਿਚ ਵੀ ਨਫ੍ਰਤ ਪੈਦਾ ਹੋ ਗਈ।

ਜਦੋਂ ਸੁੰਦ੍ਰਾਂ ਦੇ ਸਾਹਮਣੇ ਪਿਆਰੇ ਲਾਲ ਦਾ ਸ਼ਕ ਪ੍ਰਗਟ ਹੋ ਗਿਆ ਤਾਂ ਦੁਨੀਆਂ ਦਾਰੀ ਦੀ ਸ਼ਰਮ ਵੀ ਨਾਲ ਹੀ ਉਡ ਗਈ ਉਹ ਹਰ ਗਲ ਵਿਚ ਸ਼ਕ ਜ਼ਾਹਰ ਕਰ ਕੇ ਆਪਣੀ ਭੋਲੀ ਭਾਲੀ ਪਤਨੀ ਨੂੰ ਤੰਗ ਕਰਨ ਲੱਗਾ, ਸੁੰਦਰਾਂ ਆਮ ਤੌਰ ਤੇ ਚੁਪ ਰਹਿਣ ਵਾਲੀ ਇਸਤ੍ਰੀ ਸੀ, ਪਰ ਇਹ ਦਿਲ ਦੀ ਪੀੜ ਉਸ ਕੋਲੋਂ ਨਾ ਸਹੀ ਗਈ ਅਤੇ ਵੇਲੇ ਕੁਵੇਲੇ ਪਤੀ ਨੂੰ ਕੌੜੀ ਗਲ ਕਹਿ ਕੇ ਸਮਝਾਉਣ ਦੀ ਬੇ-ਫਾਇਦਾ ਕੋਸ਼ਸ਼ ਕਰਨ ਲੱਗੀ, ਪਰ ਇਸ ਤੋਂ ਸ਼ਕ ਹਟਣ ਦੀ ਬਜਾਏ ਵਧਣ ਲੱਗਾ ਇਹ ਇਕ ਕੁਦਰਤੀ ਗੱਲ ਹੈ।

ਇਸ ਤਰ੍ਹਾਂ ਘਰੇਲੂ ਅਰਾਮ ਤੇ ਸੰਤਾਨ ਤੋਂ ਖਾਲੀ ਜੁਆਨ ਇਸਤ੍ਰੀ ਨੇ ਆਪਣਾ ਦਿਲ ਈਸ਼੍ਵਰ ਭਗਤੀ ਵਲ ਲਾ ਦਿਤਾ, ਅਤੇ ਬ੍ਰਹਮ ਚਾਰੀ ਪ੍ਰਮਾ ਨੰਦ ਦੀ ਚੇਲੀ ਬਣ ਗਈ, ਹੁਣ ਉਸਦੇ ਪ੍ਰੋਗਰਾਮ ਵਿਚ ਵੀ ਅਦਲਾ ਬਦਲੀ ਹੋਣ ਲੱਗੀ ਉਹ ਰੋਜ਼ ਮੰਦਰ ਜਾਣ ਲਗ ਪਈ, ਅਤੇ ਭਾਗਵਤ ਦੀ ਕਥਾ ਸੁਣਕੇ ਆਪਣੇ ਮਨ ਨੂੰ ਸੀਤਲ ਕਰਦੀ। ਨਰਮ ਦਿਲ ਪਿਆਰ ਭਗਤੀ ਦੇ ਰੂਪ ਵਿਚ ਬਦਲ ਕੇ ਆਪਣੇ ਗੁਰੂ ਦੇਵ ਦੇ ਚਰਨਾਂ ਵਿਚ ਲਗ ਗਿਆ।

ਪ੍ਰਮਾ ਨੰਦ ਸੁਆਮੀ ਦਾ ਜੀਵਨ ਕੀ ਹੈ ?

ਇਹ ਦੂਰ ਨੇੜੇ ਦੇ ਲੋਕ ਚੰਗੀ ਤਰ੍ਹਾਂ ਜਾਣਦੇ ਸਨ ਸਾਰੇ ਉਨ੍ਹਾਂ ਨੂੰ ਉਚ ਨਿਗਾਹ ਨਾਲ ਹੀ ਨਹੀਂ ਸਨ ਤਕ ਦੇ ਕਿਉਂਕਿ ਉਨ੍ਹਾਂ ਦੀ ਪੂਜਾ ਵੀ ਕਰਦੇ ਸਨ।

ਪਿਆਰੇ ਲਾਲ ਉਨ੍ਹਾਂ ਦੇ ਬਾਰੇ ਕਿਸੇ ਤਰ੍ਹਾਂ ਦਾ ਬੁਰਾ ਖਿਆਲ ਨਹੀਂ ਸੀ ਕਰ ਸਕਦਾ, ਪਰ ਇਹ ਸ਼ਕ ਅੰਦਰੋਂ ਅੰਦਰ ਇਕ ਫੋੜੇ ਦੀ ਸ਼ਕਲ ਬਣ ਰਿਹਾ ਸੀ, ਜਿਸ ਵਿਚੋਂ ਚੀਸਾਂ ਨਿਕਲਦੀਆਂ ਸਨ ਅਤੇ ਉਹ ਤੜਫ ਕੇ ਰਹਿ ਜਾਂਦਾ ਸੀ, ਉਸਦਾ ਅਸਰ ਅੰਦਰੋਂ ਅੰਦਰ ਜਮਾਂ ਹੁੰਦਾ ਰਿਹਾ ਜਦੋਂ ਛੁਪਾਨ ਦੀ ਤਾਕਤ ਨਾ ਰਹੀ ਤਾਂ ਉਹ ਫੁਟ ਪਿਆ ਇਕ ਛੋਟੀ ਜਿਹੀ ਗਲ ਤੇ ਹੀ ਪਿਆਰ ਲਾਲ ਨੇ ਜ਼ਹਿਰ ਕੱਢ ਦਿਤੀ, ਅਤੇ ਸੁੰਦ੍ਰਾਂ ਦੇ ਸਾਹਮਣੇ ਪ੍ਰਮਾ ਨੰਦ ਨੂੰ ਬਦਮਾਸ਼, ਬਤਾਲਾ ਭਗਤ ਆਦਿਕ ਕਹਿ ਕੇ ਉਸਦੀ ਬੇਇਜ਼ਤੀ ਕੀਤੀ, ਅਤੇ ਫਰ ਪੁਛਿਆ, "ਤੂੰ ਪ੍ਰਮਾਤਮਾਂ ਦੀ ਸੌਂਹ ਖਾ ਕੇ ਕਹਿ ਕਿ ਤੈਨੂੰ ਉਸ ਨਾਲ ਇਸ਼ਕ ਨਹੀਂ ?"

ਬੇ-ਖ਼ਬਰ ਪਿਆਰੇ ਲਾਲ ਨੇ ਨਤੀਜੇ ਤੋਂ ਬੇ-ਸਮਝ ਨਿਸ਼ਾਨਾ ਬਣ ਕੇ ਤੀਰ ਚਲਾ ਦਿਤਾ।

ਸਟ ਖਾਧੀ ਰੋਈ ਸਪੱਨੀ ਦੀ ਤਰ੍ਹਾਂ ਪਤੀ ਨੂੰ ਸਟ ਪਹੁੰਚਾਣ ਲਈ ਸੁੰਦਰਾਂ ਨੇ ਝਟ ਪਟ ਕਹਿ ਦਿਤਾ।

"ਹੈਗਾ ਏ ! ਤੁਸੀਂ ਜੋ ਕੁਝ ਕਰ ਸਕਦੇ ਹੋ ਕਰ ਲਓ।" ਸੁੰਦ੍ਰਾਂ ਦੇ ਬਚਨ ਅਤੇ ਅੱਖਾਂ ਨਫਰਤ ਜ਼ਾਹਰ ਕਰ ਰਹੀਆਂ ਸਨ।

ਪਿਆਰੇ ਲਾਲ ਨੇ ਸੁੰਦਰਾਂ ਨੂੰ ਅੰਦਰ ਬੰਦ ਕਰ ਦਿਤਾ ਅਤੇ ਆਪ ਕਚਰਿਰੀ ਚਲਾ ਗਿਆ, ਸਿਆਣਿਆਂ ਦਾ ਕਥਨ ਹੈ, ਕਿ ਗੁੱਸਾ ਆਦਮੀ ਦੀ ਅਕਲ ਨੂੰ ਘਟ ਕਰ ਦੇਂਦਾ ਹੈ, ਸੁੰਦਰਾਂ ਦੇ ਗੁਸੇ ਦਾ ਪਿਆਲਾ ਭਰ ਚੁਕਾ ਸੀ ਉਹ ਕਿਸੇ ਤਰ੍ਹਾਂ ਬੂਹਾ ਖੁਲਾ ਕੇ ਘਰੋਂ ਨਿਕਲ ਗਈ।

ਦਿਮਾਗ ਬੁਰਾ ਭਲਾ ਸੋਚਣ ਤੋਂ ਰਹਿ ਚੁਕਾ ਸੀ।

ਪਰਮਾ ਨੰਦ ਏਕਾਂਤ ਵਿਚ ਚੁਪ ਚਾਪ ਦੁਪਹਿਰ ਵੇਲੇ ਸ਼ਾਸ਼ ਦੇਪੜਨ ਵਿਚ ਮਸਤ ਸਨ ਬਦਲਾਂ ਤੋਂ ਬਿਨਾਂ ਬਿਜਲੀ ਦੀ ਤਰ੍ਹਾਂ ਸੁੰਦ੍ਰਾਂ ਉਨ੍ਹਾਂ ਦੇ ਪੈਰਾਂ

ਤੇ ਆ ਡਿਗੀ, ਉਨ੍ਹਾਂ ਨੇ ਪੁਛਿਆ, "ਕਿਉਂ ? ਕੀ ਹੋਇਆ।" ਸੁਆਮੀ ਜੀ ਨੇ ਇਕ ਵਾਰੀ ਅੱਖਾਂ ਉਪਰ ਚੁਕੀਆਂ, ਅਤੇ ਫੇਰ ਉਸ ਕਿਤਾਬ ਉਤੇ ਲਾ ਦਿਤੀਆਂ।

"ਹੁਣ ਮੇਰੇ ਕੋਲੋਂ ਇਹ ਬੇ-ਇਜ਼ਤੀ ਨਹੀਂ ਸਹੀ ਜਾਂਦੀ, ਆਪਣੇ ਉਪਦੇਸ਼ ਨਾਲ ਮੈਨੂੰ ਇਸ ਝਗੜੇ ਵਿਚੋਂ ਕਢੋ, ਮੈਂ ਸਾਰੀ ਉਮਰ ਤੁਹਾਡੀ ਸੇਵਾ ਕਰਨੀ ਚਾਹੁੰਦੀ ਹਾਂ ਸਿਰਫ ਇਹੋ ਇਕ ਖਵਾਸ਼ ਬਾਕੀ ਹੈ. ਦੁਨੀਆਂ ਚੱਲਦੀ ਸ੍ਰਾਂ ਹੈ, ਜੋ ਜਾਨ ਵਾਲੀ ਹੈ, ਉਸਤੋਂ ਫਾਇਦਾ ਹੀ ਕੀ, "ਸੁੰਦ੍ਰਾਂ ਦੀਆਂ ਅੱਖਾਂ ਗਿੱਲੀਆਂ ਸਨ, ਅਤੇ ਅਥਰੂ ਡਿਗ ਕੇ ਸਵਾਮੀ ਦੇ ਪੈਰ ਧੋ ਰਹੇ ਸਨ।

ਬ੍ਰਹਮ ਚਾਰੀ ਜੀ ਨੇ ਕਹਿ ਸੁਣ ਕੇ ਸੁੰਦ੍ਰਾ ਨੂੰ ਘਰ ਭੇਜ ਦਿਤਾ, ਪਰ ਉਸ ਦਿਨ ਤੋਂ ਉਨ੍ਹਾਂ ਦੇ ਸ਼ਾਸ਼ਤ੍ਰ ਪਾਠ ਦਾ ਟੁਟਾ ਹੋਇਆ ਪਦ ਜੁੜ ਨਾ ਸਕਿਆ, ਉਨ੍ਹਾਂ ਦੀ ਖਿਆਲੀ ਦੁਨੀਆਂ ਵਿਚ ਇਕ ਬਿਜਲੀ ਚਮਕ ਪਈ ਸੀ।

ਪਿਆਰੇ ਲਾਲ ਨੇ ਆ ਕੇ ਬੂਹਾ ਖੁਲ੍ਹਾ ਵੇਖਿਆ ਤਾਂ ਹੈਰਾਨ ਹੋ ਗਿਆ, ਫੇਰ ਕੜਕ ਕੇ ਬੋਲਿਆ, "ਇਥੇ ਕੌਣ ਆਇਆ ਸੀ।" ਗੁੱਸੇ ਦੇ ਕਾਰਨ ਉਸਦਾ ਹਰ ਇਕ ਅੰਗ ਕੰਬ ਰਿਹਾ ਸੀ।

"ਕੋਈ ਨਹੀਂ, ਪਰ ਮੈਂ ਆਪ ਹੀ ਸੁਆਮੀ ਜੀ ਦੇ ਕੋਲ ਗਈ ਸਾਂ।" ਸੁੰਦ੍ਰਾ ਦੇ ਖਿਆਲ ਬਾਗੀ ਸਨ।

ਪਿਆਰੇ ਲਾਲ ਤੇ ਜਿਸ ਤਰ੍ਹਾਂ ਪਹਾੜ ਟੁਟ ਪਿਆ ਹੋਵੇ, ਪਹਿਲਾਂ ਇਸਦਾ ਮੂੰਹ ਕਚ ਦੀ ਤਰ੍ਹਾਂ ਚਿੱਟਾ ਹੋਗਿਆ ਫੇਰ ਝਟ ਪਟ ਲਾਲ ਹੋ ਗਿਆ, ਉਸ ਨੇ ਪੁਛਿਆ, "ਕਿਉਂ ਗਈ ਸੀ।" ਜਿਸ ਤਰ੍ਹਾਂ ਗੁਸਾ ਡਰ ਵਿਚ ਬਦਲ ਗਿਆ ਸੀ ਉਸੇ ਤਰ੍ਹਾਂ ਵਧ ਗਿਆ।

"ਮੇਰੀ ਮਰਜ਼ੀ" ਸੁੰਦ੍ਰਾ ਦੀ ਹਰ ਗਲ ਵਿਚੋਂ ਬਾਗੀ ਹੋਣਾ ਮਹਿ-ਸੂਸ ਹੁੰਦਾ ਸੀ, ਜ਼ਨਾਨੀ ਜਦੋਂ ਮੁਕਾਬਲੇ ਤੇ ਆਵੇ ਤਾਂ ਜ਼ੋਰਾਵਰ

ਮਰਦ ਨੂੰ ਹਰਾ ਸਕਦੀ ਹੈ, ਜ਼ਨਾਨੀ ਦੇ ਸੁਭਾਓ ਨੂੰ ਸਮਝਨਾ ਆਦਮੀ ਦੀ ਅਕਲ ਤੋਂ ਬਾਹਰ ਹੈ।

ਉਸ ਦਿਨ ਤੋਂ ਬੂਹੇ ਤੇ ਪਹਿਰਾ ਲਗ ਗਿਆ ਨਤੀਜਾ ਇਹ ਹੋਇਆ ਕਿ ਸਾਰੇ ਸ਼ਹਿਰ ਵਿਚ ਇਸ ਜ਼ੁਲਮ ਦੀ ਚਰਚਾ ਹੋਣ ਲਗੀ ਪਿਆਰੇ ਲਾਲ ਬਦਨਾਮ ਹੋ ਗਿਆ, ਪਰ ਓਸਨੇ ਇਸ ਗਲ ਦੀ ਕੋਈ ਪ੍ਰਵਾਹ ਨਾ ਕੀਤੀ।

ਇਸ ਬਦਨਾਮੀ ਅਤੇ ਜੁਲਮ ਦੀ ਖਬਰ ਸੁਣਕੇਸਵਾਮੀ ਜੀ ਦਾ ਧਰਮ ਉਪਦੇਸ ਸਥਿਰ ਨਾ ਰਿਹਾ ਉਨ੍ਹਾਂ ਨੇ ਇਸ ਸ਼ਹਿਰ ਨੂੰ ਛਡਣਾ ਹੀ ਠੀਕ ਸਮਝਿਆ ਪਰ ਬੇ-ਇਜ਼ਤ ਅਤੇ ਜ਼ੁਲਮ ਸਹਾਰਨ ਵਾਲੇ ਭਗਤ ਨੂੰ ਛੱਡਕੇ ਓਥੋਂ ਨਾ ਜਾ ਸਕੇ, ਸਵਾਮੀ ਜੀ ਦੀ ਇਨ੍ਹਾਂ ਦਿਨਾਂ ਦੀ ਹਾਲਤ ਪ੍ਰਮਾਤਮਾਂ ਹੀ ਜਾਨਦਾ ਹੈ ਯਾ ਪਾਠਕ ਆਪ ਹੀ ਅੰਦਾਜ਼ਾ ਲਗਾ ਸਕ ਦੇਹਨ ਆਖਰ ਇਸੇ ਕੈਦ ਵਿਚ ਸੁੰਦ੍ਰਾ ਨੂੰ ਸਵਾਮੀ ਜੀ ਦਾ ਖਤ ਮਿਲਿਆ ਜਿਸ ਵਿਚ ਹੇਠ ਲਿਖੀਆਂ ਸਤਰਾਂ ਸਨ।

ਸੁੰਦ੍ਰਾਂ !

ਮੈਂ ਪਿਛੇ ਨਜ਼ਰ ਮਾਰਕੇ ਵੇਖਿਆ ਹੈ ਕਿ ਇਸ ਤੋਂ ਪਹਿਲਾਂ ਕਈ ਭਗਤ ਜਨਾਨੀਆਂ ਸ੍ਰੀ ਕ੍ਰਿਸ਼ਨ ਪ੍ਰੇਮ ਵਿਚ ਘਰ ਬਾਰ ਛੱਡ ਕੇ ਚਲੀਆਂ ਗਈਆਂ ਹਨ, ਜੋ ਦੁਨੀਆਂ ਦੇ ਜ਼ੁਲਮ ਨਾਲ ਈਸ਼੍ਵਰ ਭਗਤੀ ਵਿਚ ਕੁਝ ਗੜ ਬੜ ਪੈਂਦੀ ਹੋਵੇ, ਖਿਆਲ ਖਿਲਰੇ ਰਹਿੰਦੇ ਹੋ। ਦਿਲ ਨਾਂ ਲਗਦਾ ਹੋਵੇ,

ਤਾਂ ਮੈਂ ਪ੍ਰਮਾਤਮਾਂ ਦੀ ਕ੍ਰਿਪਾ ਨਾਲ ਉਨ੍ਹਾਂ ਦੀ ਦਾਸੀ ਨੂੰ ਉਨ੍ਹਾਂ ਦੇ ਚਰਨ ਕਮਲਾਂ ਵਿਚ ਪਹੁੰਚਾਨ ਦੀ ਕੋਸ਼ਸ਼ ਕਰਾਂਗਾ।

ਫਗਣ ਵਦੀ ਪੰਚਮੀ ਨੂੰ, ਬੁਧਵਾਰ, ਤੀਸਰੇ ਪਹਿਰ ਤਿੰਨ ਵਜੇ ਜੇ ਜੀ ਕਰੇ, ਤਾਂ ਬਾਬੂ ਦੇ ਮੰਦ੍ਰ ਦੇ ਪਿਛੇ ਮੈਨੂੰ ਮਿਲ ਸਕਦੀ ਹੈ।

"ਪ੍ਰਮਾਨੰਦ"

ਮੁੰਦ੍ਰਾ ਨੇ ਇਸ ਖਤ ਨੂੰ ਲਪੇਟ ਕੇ ਜੂੜੇ ਵਿਚ ਟੰਗ ਲਿਆ, ਫ਼ਗਨ ਵਧੀ ਪੰਜਸੀਂ ਦੇ ਦਿਨ ਨਾਹੁਣ ਵੇਲੇ ਗੁਤ ਖੋਲੀ ਤਾਂ ਮੁੰਦ੍ਰਾ ਨੇ ਦੇਖਿਆ ਕਿ ਖਤ ਨਹੀਂ ਹੈਗਾ, ਇਕ ਦਮ ਚੇਤਾ ਆਇਆ, ਕਿ ਸ਼ਾਇਦ ਕਿਸੇ ਵੇਲੇ ਜੂੜਾ ਢਿੱਲਾ ਹੋਂਦੇ ਤੇ ਖਤ ਪਲੰਘ ਤੇ ਡਿਗ ਪਿਆ ਹੋਵੇ ਫੇਰ ਉਨ੍ਹਾਂ ਨੇ ਚੁਕ ਲਿਆ ਹੋਵੇ, ਅਤੇ ਹੁਣ ਉਸਨੂੰ ਪੜ੍ਹ ਕੇ ਦਿਲ ਵਿਚ ਸੜਦੇ ਹੋਣਗੇ, ਇਹ ਸੋਚ ਕੇ ਮੁੰਦਰਾ ਨੂੰ ਇਕ ਤਰ੍ਹਾਂ ਦੀ ਖਾਸ ਖੁਸ਼ੀ ਮਿਲੀ, ਪਰ ਨਾਲ ਹੀ ਇਸ ਗਲ ਦਾ ਅਫਸੋਸ ਹੋਇਆ ਕਿ ਜਿਸ ਖਤ ਨੂੰ ਮੈਂ ਸਿਰ ਤੇ ਜਗ੍ਹਾ ਦਿਤੀ ਸੀ, ਉਹ ਹੀ ਅਜ ਬੇ-ਇਜ਼ਤ ਹੋ ਰਿਹਾ ਹੈ ਉਹ ਉਸੇ ਵੇਲੇ ਆਪਣੇ ਪਤੀ ਦੇ ਕਮਰੇ ਵਿਕ ਗਈ।

ਦੇਖਿਆ ਤਾਂ ਪਿਆਰੇ ਲਾਲ ਜ਼ਮੀਨ ਤੇ ਪਿਆ ਹੋਇਆ ਹੈ, ਮੂੰਹ ਵਿਚੋਂ ਝੱਗ ਨਿਕਲ ਰਹੀ ਸੀ, ਅੱਖਾਂ ਦੀਆਂ ਪੁਤਲੀਆਂ ਉਪਰ ਚੜ੍ਹ ਗਈਆਂ ਸਨ, ਮੌਤ ਦੇ ਸਾਰੇ ਨਿਸ਼ਾਨ ਦਿਸਦੇ ਸਨ, ਸਜੇ ਹਥ ਦੀ ਮੁੱਠ ਵਿਚੋਂ ਚਿੱਠੀ ਖੋਹ ਕੇ ਮੁੰਦ੍ਰਾਂ ਨੇ ਡਾਕਟਰ ਨੂੰ ਬੁਲਾਇਆ, ਡਾਕਟਰ ਨੇ ਵੇਖ ਕੇ ਕਿਹਾ।

"ਅਫਸੋਸ", ਪਿਆਰੇ ਲਾਲ ਦੂਸਰੀ ਦੁਨੀਆਂ ਵਿਚ ਪਹੁੰਚ ਚੁਕਾ ਸੀ, ਮੌਤ ਅਗੇ ਕਿਸੇ ਦੀ ਪੇਸ਼ ਨਹੀਂ ਜਾਂਦੀ।

ਇਸੇ ਦਿਨ ਪਿਆਰੇ ਲਾਲ ਨੇ ਇਕ ਜ਼ਰੂਰੀ ਮੁਕਦਮੇ ਦੀ ਪੈਰਵੀ ਤੇ ਸ਼ਹਿਰੋਂ ਬਾਹਰ ਜਾਣਾ ਸੀ, ਸੁੰਦਰਾ ਦੀ ਖਿਚਵੀਂ ਸੂਰਤ ਸਵਾਮੀ ਪ੍ਰਮਾ ਨੰਦ ਦੇ ਦਿਲ ਵਿਚ ਉਸ ਦੁਪਹਿਰ ਤੋਂ ਵਸ ਚੁਕੀ ਸੀ, ਹੁਣ ਸੁੰਦਰਾ ਨੂੰ ਉਡਾਣ ਦੀ ਸਲਾਹ ਵਿਚ ਦੁਪਹਿਰ ਖਤਮ ਹੁੰਦੀ ਹੁੰਦੀ ਸੀ, ਪਿਆਰੇ ਲਾਲ ਦੇ ਬਾਹਰ ਜ਼ਾਣ ਦੀ ਖਬਰ ਸੁਣਦਿਆਂ ਹੀ ਸੁੰਦਰਾ ਨੂੰ ਉਨ੍ਹਾਂ ਨੇ ਖਤ ਲਿਖਿਆ ਸੀ, "ਕਿ ਮੰਦਰ ਦੇ ਪਿਛੇ ਮਿਲ।

ਬੇਵਾ ਸੁੰਦਰਾ ਨੇ ਜਦੋਂ ਬਾਰੀ ਵਿਚੋਂ ਵੇਖਿਆ ਤਾਂ ਗੁਰੂ ਜੀ ਨੂੰ ਚੋਰਾਂ ਦੀ ਤਰ੍ਹਾਂ ਮੰਦਰ ਦੇ ਪਿਛੇ ਖੜੇ ਹਨ ਉਹ ਤਬਕ ਪਈ, ਜਿਸ ਤਰ੍ਹਾਂ ਪੈਰਾਂ ਥਲੇ ਸਪ ਆ ਗਿਆ ਹੋਵੇ, ਫੇਰ ਨਜ਼ਰ ਨੀਵੀਂ ਪਾ ਲਈ।

"ਗੁਰੂ ਜੀ ! ਕਿੰਨੇ ਗਿਰ ਗਏ ਨੇ ? ਇਹ ਗਲ ਬਿਜਲੀ ਦੀ ਰੌਸ਼ਨੀ ਦੀ ਤਰ੍ਹਾਂ ਉਸਦੇ ਦਿਮਾਗ ਵਿਚ ਅਸਰ ਕਰ ਗਈ, ਹੁਣ ਸਾਰੀਆਂ ਗੱਲਾਂ ਉਹ ਸਮਝ ਗਈ।"

ਪਿਆਰੇ ਲਾਲ ਦੀ ਮੌਤ ਦੀ ਖਬਰ ਸੁਨ ਕੇ ਲੋਕ ਉਨ੍ਹਾਂ ਦੇ ਘਰ ਪਹੁੰਚੇ, ਉਨ੍ਹਾਂ ਨੇ ਦੇਖਿਆ ਪਤੀ ਦੀ ਲਾਸ਼ ਦੇ ਨਾਲ ਸੁੰਦਰਾ ਦੀ ਲਾਸ਼ ਵੀ ਪਈ ਹੈ, ਜਿਸ ਤਰਾਂ ਉਹ ਡਰਾਉਣੀ ਭੂਲ ਦੇ ਪਿਛੋਂ ਮਿਲ ਕੇ ਹਮੇਸ਼ਾਂ ਲਈ ਇਕ ਹੋ ਗਏ ਹਨ।

ਇਸ ਸਤੀ ਦੀ ਅਜੀਬ ਮੌਤ ਦਾ ਹਾਲ ਅਖਬਾਰਾਂ ਵਿਚ ਮਜ਼ਮੂਨ ਬਣ ਕੇ ਮਹੀਨਿਆਂ ਬੱਦੀ ਨਿਕਲ ਦਾ ਰਿਹਾ।

**ਔਰਤ !—ਦੀ ਇਜ਼ਤ ਤੇ ਆਬਰੂ ਹੀ ਓਸ ਦੀ ਚਮਕ ਰਹੀ ਹੈ।**

# ਮੁਹਬਤ ਦਾ ਮੁਲ

ਮਨੋਹਰ ਅਤੇ ਰਮੇਸ਼ ਚਾਚੇ ਤਾਏ ਦੇ ਪੁਤਰ ਭਰਾ ਸਨ, ਸਾਕ ਦੂਰ ਦਾ ਸੀ ਪਰ ਵਡੇ ਪੀੜੀਆਂ ਤੋਂ ਕਠੇ ਰਹਿੰਦੇ ਆਏ ਸੀ, ਦੋਨਾਂ ਘਰਾਂ ਵਿਚ ਸਿਰਫ ਇਕ ਫੁਲਵਾੜੀ ਦਾ ਫਾਸਲਾ ਸੀ ਇਹੋ ਕਾਰਨ ਸੀ ਕਿ ਦੋਨਾਂ ਘਰਾਂ ਵਿਚ ਪਿਆਰ ਸੀ ਅਤੇ ਖਾਸ ਕਰ ਦੋਨਾਂ ਦਾ ਬਹੁਤ ਮੇਲ ਜੋਲ ਸੀ ਦੋਨੋਂ ਜਨੇ ਇਕ ਦੂਸਰੇ ਤੋਂ ਜਾਣ ਦੇਂਦੇ ਸਨ।

ਮਨੋਹਰ ਰਮੇਸ਼ ਕੋਲੋਂ ਸਤ ਅਠ ਵਰ੍ਹੇ ਵਡਾ ਸੀ ਜਦੋਂ ਰਮੇਸ਼ ਬਿਲ-ਕੁਲ ਛੋਟਾ ਸੀ ਅਤੇ ਤੁਰ ਫਿਰ ਵੀ ਨਹੀਂ ਸੀ ਸਕਦਾ, ਮਨੋਹਰ ਨੇ ਉਸਨੂੰ ਕੁਛੜ ਚੁਕ ਕੇ ਸਵੇਰੇ ਅਤੇ ਸ਼ਾਮ ਨੂੰ ਪਿੰਡ ਦੇ ਖੇਤਾਂ ਅਤੇ ਇਸ ਫੁਲਵਾੜੀ ਦੀ ਸੈਰ ਕਰਾਈ ਸੀ।

ਬੇ-ਪਰਵਾਹ ਬਚਿਆਂ ਨੂੰ ਪਰਚਾਉਣ ਵਾਸਤੇ ਵਡਿਆਂ ਨੂੰ ਜਿਨੀ ਹੁਸ਼ਿਆਰੀ ਅਤੇ ਚਲਾਕੀ ਦੀ ਜ਼ਰੂਰਤ ਹੈ ਮਨੋਹਰ ਨੇ ਕਿਸੇ ਗਲੋਂ ਵੀ ਘਟ ਨਹੀਂ ਸੀ ਕੀਤੀ, ਕਿਉਂਕਿ ਉਨ੍ਹਾਂ ਵਿਚ ਪਿਆਰ ਦੀ ਇਕ ਸੋਨੇ ਦੀ ਜ਼ੰਜੀਰ ਸੀ, ਮਨੋਹਰ ਬਹੁਤਾ ਪੜ੍ਹਿਆ ਹੋਇਆ ਨਹੀਂ ਸੀ, ਉਸਨੂੰ ਫੁਲ ਫਲ ਲਾਉਣ ਦਾ ਬਹੁਤ ਚਾ ਸੀ, ਅਤੇ ਇਸ ਕੰਮ ਵਿਚ ਰਮੇਸ਼ ਉਸਦਾ ਸਾਥੀ ਸੀ, ਮਨੋਹਰ

ਵੀ ਛੋਟੇ ਭਰਾ ਨੂੰ ਬਹੁਤ ਕੀਮਤੀ ਬੂਟੇ ਦੀ ਤਰ੍ਹਾਂ ਦਿਲ ਵਿਚ ਰਖ ਕੇ ਪਿਆਰ ਦੇ ਪਾਣੀ ਨਾਲ ਪਾਲ ਰਿਹਾ ਸੀ, ਅਤੇ ਹੁਣ ਉਸਨੂੰ ਫਲ ਲੱਗਦਾ ਵੇਖ ਕੇ ਦਿਲ ਵਿਚ ਬਹੁਤ ਖੁਸ਼ ਹੁੰਦਾ ਅਤੇ ਕਦੀ ਕਦੀ ਤਾਂ ਉਹ ਇੰਨੀ ਖੁਸ਼ੀ ਨਾਲ ਨੱਚਣ ਵੀ ਲਗ ਪੈਂਦਾ ।

ਇਹ ਕੁਦਰਤੀ ਨਿਯਮ ਹੈ, ਕਿ ਜਦੋਂ ਅਸੀਂ ਕਿਸੇ ਵਾਸਤੇ ਆਪਣਾ ਸਭ ਕੁਝ ਕੁਰਬਾਨ ਕਰ ਦੇਂਦੇ ਹਾਂ ਤਾਂ ਇਕ ਬੇ-ਹਦ ਅਤੇ ਅਨ-ਹੋਣੀ ਖੁਸ਼ੀ ਦਿਲ ਵਿਚ ਵਸ ਜਾਂਦੀ ਹੈ। ਜਦੋਂ ਪਿਆਰ ਖਤਮ ਹੋ ਜਾਂਦਾ ਹੈ, ਤਾਂ ਪਿਛੋਂ ਯਾਂ ਤਾਂ ਥੋੜੇ ਜਹੇ ਨਫੇ ਵਿਚ ਹੀ ਜੀਵਨ ਖਤਮ ਕਰਨਾ ਪੈਂਦਾ ਹੈ, ਯਾ ਸਭ ਕੁਝ ਗੁਆ ਕੇ ਗਰੀਬੀ ਵਿਚ ਰੁਲਨਾ ਪੈਂਦਾ ਹੈ, ਫੇਰ ਉਹ ਜੀਵਨ ਰਸਤੇ ਵਿਚ ਪਏ ਹੋਏ ਇਕ ਬੇ-ਸੁਧ ਤੀਲੇ ਤੋਂ ਜ਼ਿਆਦਾ ਕੀਮਤ ਨਹੀਂ ਰਖੀਦਾ। ਬੇ-ਫਾਇਦਾ।

ਭਾਵੇਂ ਰਮੇਸ਼ ਮਨੋਹਰ ਤੋਂ ਛੋਟਾ ਸੀ ਪਰ ਜਦੋਂ ਉਹ ਕੁਝ ਵਡਾ ਹੋਇਆ, ਦੋਨਾਂ ਵਿਚ ਡੂੰਘੀ ਮਿਤਰਤਾ ਹੋ ਗਈ, ਵਜਾ ਇਹ ਕਿ ਰਮੇਸ਼ ਪੜ੍ਹਿਆ ਹੋਇਆ ਸੀ, ਅਤੇ ਕੁਦਰਤੀ ਤੌਰ ਤੇ ਉਸ ਵਿਚ ਪਿਆਰ ਦਾ ਅਸਰ ਸੀ, ਉਹ ਕਿਤਾਬਾਂ ਪੜ੍ਹਨ ਦਾ ਸ਼ੁਕੀਨ ਸੀ, ਜਿਹੜੀ ਕਿਤਾਬ ਮਿਲਦੀ ਉਸਨੂੰ ਪੜ੍ਹ ਲੈਂਦਾ,ਉਸਨੇ ਬਹੁਤ ਸਾਰੀਆਂ ਬਿਨਾ ਜਰੂਰਤ ਤੋਂ ਵੀ ਕਿਤਾਬਾਂ ਪੜ੍ਹੀਆਂ ਬਿਨ ਜਰੂਰਤ ਕਹਿਣਾ ਤਾਂ ਮੁਨਾਸਿਬ ਨਹੀਂ ਕਿਉਂਕਿ ਉਸਨੂੰ ਉਨ੍ਹਾਂ ਵਿਚ ਬਹੁਤ ਫਾਇਦਾ ਹੋਇਆ, ਅਤੇ ਆਮ ਦੁਨੀਆਂ ਦੀ ਸਾਰੀ ਵਾਕਫੀ ਹੋ ਗਈ।

ਜਦੋਂ ਕਦੀ ਰਮੇਸ਼ ਦੁਨੀਆਂ ਦੀ ਕੋਈ ਗਲ ਕਰਦਾ ਤਾਂ ਮਨੋਹਰ ਬੜੀ ਗੌਰ ਨਾਲ ਉਸਦੀ ਗਲ ਸੁਣਦਾ ਅਤੇ ਉਸਨੂੰ ਸੋਚਦਾ। ਉਸ ਕੋਲੋਂ ਹਰ ਇਕ ਛੋਟੀ ਵਡੀ ਗਲ ਵਿਚ ਸਲਾਹ ਲੈਂਦਾ ਉਸਦੇ ਦਿਲ ਵਿਚ ਕਦੀ ਇਹ ਖਿਆਲ ਵੀ ਨਹੀਂ ਆਇਆ ਕਿ ਰਮੇਸ਼ ਬੱਚਾ ਹੈ ਇਸਨੂੰ ਕੀ ਸਮਝ

ਹੈ, ਜਿਸ ਤਰ੍ਹਾਂ ਪਿਆਰ ਦੇ ਪਾਣੀ ਨਾਲ ਪਾਲਿਆ ਹੋਵੇ, ਵੱਡਾ ਕੀਤਾ ਹੋਵੇ, ਜੇ ਮੌਕਾ ਪਾ ਕੇ ਵਿਦਿਆ, ਅਕਲ ਪ੍ਰਾਪਤ ਕਰ ਕੇ ਪੂਰਾ ਪੂਰਾ ਆਦਮੀ ਬਣੇ, ਤਾਂ ਉਸ ਤੋਂ ਜ਼ਿਆਦਾ ਪਿਆਰੀ ਚੀਜ਼ ਦੁਨੀਆਂ ਵਿਚ ਹੋਰ ਕੀ ਹੋਵੇਗੀ, ਪਿਆਰ, ਪ੍ਰਮਾਤਮਾ ਦਾ ਦੂਸਰਾ ਨਾਮ ਹੈ।

ਰਮੇਸ਼ ਵੀ ਫੁਲਵਾੜੀ ਦਾ ਸ਼ੁਕੀਨ ਸੀ ਪਰ ਦੋਨਾਂ ਦੇ ਨਿਯਮ ਵਖੋ ਵਖ ਸਨ, ਮਨੋਹਰ ਦਾ ਦਿਲੀ ਸ਼ੌਕ ਸੀ, ਅਤੇ ਰਮੇਸ਼ ਦਾ ਦਿਮਾਗੀ, ਜ਼ਮੀਨ, ਦਰਖਤ, ਬੂਟੇ,ਬਿਲਕੁਲ ਸੇਵਾ ਦੀ ਚਾਹ ਹੀ ਨਹੀਂ ਕਰਦੇ,ਪਰ ਸੇਵਾ ਕਰਾ ਕੇ ਛੋਟੇ ਬਾਲਾਂ ਦੀ ਤਰ੍ਹਾਂ ਵੱਧ ਕੇ ਫੈਲਦੇ ਹਨ, ਉਨ੍ਹਾਂ ਨੂੰ ਕੋਸ਼ਸ਼ ਨਾਲ ਪਾਲਨਾ, ਵਡੇ ਕਰਨਾ ਮਨੋਹਰ ਦੀ ਕੁਦਰਤੀ ਚਾਲ ਸੀ, ਪਰ ਰਮੇਸ਼ ਉਨ੍ਹਾਂ ਨੂੰ ਸਾਇੰਸ ਦੀ ਨਜ਼ਰ ਨਾਲ ਵੇਖਦਾ ਸੀ ਬੀ ਬੀਜਿਆ ਜਾਂਦਾ ਹੈ, ਇਕ ਡੰਡੀ ਬਣਦੀ ਹੈ ਪਤੇ ਨਿਕਲਦੇ ਹਨ, ਕਲੀਆਂ ਲਗਦੀਆਂ ਨੇ ਫੁਲ ਖਿੜਦੇ ਹਨ ਇਹ ਸਭ ਗੱਲਾਂ ਵੇਖ ਕੇ ਰਮੇਸ਼ ਨੂੰ ਸੁਆਦ ਆਉਂਦਾ ਸੀ, ਉਹ ਕੁਦਰਤ ਦੀ ਇਸ ਸੋਹਣੀ ਕਾਰੀਗਰੀ ਨੂੰ ਦੇਖਕੇ ਹਸ ਪੈਂਦਾ, ਅੰਦਰੂਨੀ ਅੱਖ ਵਾਲਾ ਕੁਦਰਤ ਦਾ ਹਰ ਰਾਜ ਬੜੀ ਗੌਰ ਨਾਲ ਦੇਖਦਾ ਹੈ।

ਬੀ ਬੀਜਨਾ, ਪਿਉਂਦ ਲਾਨੀ ਖਾਦ ਪਾਨਾ ਟਾਹਣੀਆਂ ਬਨਣਾ ਆਦਿਕ ਇਨ੍ਹਾਂ ਗੱਲਾਂ ਦੀ ਬਾਬਤ ਰਮੇਸ਼ ਨੂੰ ਕਈ ਗੱਲਾਂ ਸੁਜਦੀਆਂ ਸਨ, ਮਨੋਹਰ ਉਸਦੀ ਹਰ ਗਲ ਖੁਸ਼ੀ ਨਾਲ ਮੰਨ ਲੈਂਦਾ ਸੀ, ਦੋਨੋਂ ਰਲ ਕੇ ਇਸ ਫੁਲਵਾੜੀ ਨੂੰ ਸਜਾਉਣ ਅਤੇ ਵਧਾਉਣ ਵਿਚ ਮਸਤ ਸਨ ਇਹ ਉਨ੍ਹਾਂ ਦਾ ਦਿਲੀ ਸ਼ੌਕ ਸੀ। ਦੁਨੀਆਂ ਦਾ ਸਾਰਾ ਧਨ ਅਤੇ ਸਾਰੀਆਂ ਖੁਸ਼ੀਆਂ ਇਕ ਪਾਸੇ ਅਤੇ ਦਿਲੀ ਸ਼ੌਕ ਦੂਸਰੇ ਪਾਸੇ ।

ਬੂਹੇ ਦੇ ਕੋਲ ਫੁਲਵਾੜੀ ਦੇ ਇਕ ਕੋਨੇ ਵਿਚ ਪੱਕਾ ਚਬੂਤਰਾ ਸੀ, ਸਾਮ ਵੇਲੇ ਮਨੋਹਰ ਆਪਣਾ ਫਰਸ਼ੀ ਹੁੱਕਾ ਲੈ ਕੇ ਇਸ ਉਤੇ ਆ ਬੈਠਦਾ।

ਤਮਾਕੂ ਪੀਂਦਾ ਅਤੇ ਉਦਾਸ ਦਿਲ ਨਾਲ ਏਧਰ ਉਧਰ ਦੇਖਦਾ, ਹੁਕੇ ਦੇ ਧੂਏਂ ਦੀ ਤਰ੍ਹਾਂ ਤੁਮਦਾ ਵਕਤ ਵੀ ਹੌਲੀ ਹੌਲੀ ਉਡਦੇ ਹੋਏ ਖਿਆਲ ਵਿਚ ਖਤਮ ਹੋ ਜਾਂਦਾ ਸੀ ਛੁਟੀ ਦੇ ਪਿਛੋਂ ਰਮੇਸ਼ ਸਕੂਲੋਂ ਆਉਂਦਾ, ਤਾਂ ਮਨੋਹਰ ਦਾ ਮੂੰਹ ਵੇਖ ਕੇ ਪਤਾ ਲਗਦਾ ਕਿ ਹੁਣ ਤਕ ਸਿਰਫ ਮੇਰੀ ਹੀ ਉਡੀਕ ਸੀ, ਉਸ ਦੇ ਪਿਛੋਂ ਦੋਨੋਂ ਮਿਤ੍ਰ ਫੁਲਵਾੜੀ ਦੀ ਸੜਕਤੇ ਤੁਰਦੇ ਫਿਰਦੇ ਹੋਏ ਗੱਲਾਂ ਕਰਦੇ, ਅਤੇ ਜਦੋਂ ਸ਼ਾਮ ਦਾ ਹਨੇਰਾ ਖਿਲਰਨ ਲੱਗਦਾ, ਤਾਂ ਬੈਂਚ ਤੇ ਆ ਬੈਠਦੇ ਜਾਂਦੇ, ਕਦੀ ਦਿਲ ਨੂੰ ਖਿਚਣ ਵਾਲੀ ਠੰਡੀ ਹਵਾ ਦੇ ਬੁਲ੍ਹਿਆਂ ਨਾਲ ਦਰਖਤਾਂ ਦੇ ਪਤੇ ਹਿਲਦੇ ਸਨ, ਅਤੇ ਕਦੀ ਹਵਾ ਰੁਕਨ ਕਰਕੇ ਚੁਪ ਹੋ ਜਾਂਦੇ, ਨੀਲੇ ਅਸਮਾਨ ਤੇ ਤਾਰੇ ਚਮਕ ਦੇ ਸਨ, ਅਤੇ ਚੰਦ ਉਨ੍ਹਾਂ ਦੀ ਸਭਾ ਵਿਚ ਨੂਰੀ ਰਥ ਤੇ ਅਸਵਾਰ ਹੋ ਕੇ ਚਕਰ ਲਗਾਉਂਦਾ ਸੀ, ਇਸ ਕੁਦਰਤੀ ਰੰਗ ਨੂੰ ਵੇਖ ਕੇ ਦੋਨਾਂ ਦੇ ਦਿਲਾਂ ਵਿਚ ਖੁਸ਼ੀ ਦੇ ਸਮੁੰਦਰ ਵਾਂਗ ਠਾਠਾਂ ਮਾਰਨ ਲਗ ਪੈਂਦਾ।

ਰਮੇਸ਼ ਗੱਲਾਂ ਕਰਦਾ ਮਨੋਹਰ ਚੁਪ ਚਾਪ ਸੁਣਦਾ, ਜਿਸ ਗੱਲ ਨੂੰ ਉਹ ਬਿਲਕੁਲ ਨਾ ਸਮਝ ਸਕਦਾ, ਓਹਨੂੰ ਉਹ ਵੀ ਚੰਗੀ ਲਗਦੀ ਜੇ ਇਹੋ ਜਹੀਆਂ ਗਲਾਂ ਕਿਸੇ ਹੋਰ ਦੇ ਮੂੰਹੋਂ ਸੁਣਦਾ ਤਾਂ ਉਸਨੂੰ ਪਾਗਲ ਸਮਝਦਾ ਇਸ ਤਰ੍ਹਾਂ ਦਾ ਅਸਾਗਰ ਸਾਥੀ ਲੈਕੇ ਰਮੇਸ਼ ਦੇ ਬੋਲਣ ਦੀ ਤਾਕਤ, ਅਤੇ ਖਿਆਲ ਦੀ ਤਾਕਤ ਦਿਨ-ਬ-ਦਿਨ ਵਧਦੀ ਜਾ ਰਹੀ ਸੀ, ਕੁਝ ਪੜੀਆਂ ਹੋਈਆਂ ਕੁਝ ਸੋਚੀਆਂ ਹੋਈਆਂ ਖਿਆਲ ਵਿਚ ਆਈਆਂ ਹੋਈਆਂ ਗਲਾਂ ਕਰਦਾ ਸੀ, ਆਪਣੇ ਤਜਰਬੇ ਨੂੰ ਛੁਪਾ ਰਖਦਾ ਸੀ, ਉਹ ਕੁਝ ਠੀਕ ਅਤੇ ਕੁਝ ਗਲਤ ਗਲਾਂ ਵੀ ਕਰਦਾ ਸੀ ਪਰ ਮਨੋਹਰ ਦਿਲ ਲਗਾ ਕੇ ਸੁਣਦਾ, ਅਤੇ ਕਦੀ ਕਦੀ ਕੋਈ ਸੁਆਲ ਵੀ ਕਰ ਲੈਂਦਾ, ਪਰ ਉਸ ਦੇ ਸ਼ਕ ਨੂੰ ਦੂਰ ਕਰਨ ਲਈ

ਜੋ ਕੁਝ ਰਮੇਸ਼ ਦੇ ਖਿਆਲ ਵਿਚ ਆਉਂਦਾ ਮਨੋਹਰ ਵਾਸਤੇ ਉਹ ਹੀ ਠੀਕ ਹੁੰਦਾ ਦੂਸਰੇ ਦਿਨ ਮਨੋਹਰ ਓਸੇ ਚਬੂਤਰੇ ਤੇ ਬੈਠ ਕੇ ਉਨ੍ਹਾਂ ਗੱਲਾਂ ਨੂੰ ਆਪਣੇ ਦਿਮਾਗ ਨਾਲ ਦੁਹਰਾਂਦਾ ਅਤੇ ਸੋਚਦਾ।

ਉਨ੍ਹਾਂ ਦਿਨਾਂ ਵਿਚ ਇਹ ਬਹੁਤ ਹੈਰਾਨੀ ਵਾਲੀ ਗਲ ਹੋਈ, ਮਨੋਹਰ ਦੇ ਬਾਗ ਅਤੇ ਰਮੇਸ਼ ਦੇ ਮਕਾਨ ਦੇ ਵਿਚਕਾਰ ਇਕ ਬਰਸਾਤੀ ਨਾਲਾ ਸੀ ਉਸਦੀ ਜ਼ਮੀਨ ਵਿਚ ਸੁੱਕਾ ਹੋਯਾ ਅੰਬ ਦਾ ਬੂਟਾ ਸੀ, ਇਕ ਦਿਨ ਮਨੋਹਰ ਦਾ ਨੌਕਰ ਇਸ ਦੀ ਲਕੜੀ ਕੱਟਣ ਲਗਾ ਤਾਂ ਰਮੇਸ਼ ਦੇ ਨੌਕਰ ਨੇ ਉਸ ਨੂੰ ਮਨਾਂ ਕੀਤਾ,ਦੋਨੋ ਨੌਕਰ ਸਨ ਅਕਲ ਤੋਂ ਖਾਲੀ,ਦੁਨੀਆਂ ਦੇ ਦੀ ਉਂਚ ਨੀਂਚ ਤੋਂ ਬੇ-ਖਬਰ, ਬਿਲਕੁਲ ਬੇ-ਅੱਕਲ, ਗਾਲੀ ਗਲੋਚ ਤੱਕ ਗੱਲ ਚਲੀ ਗਈ ਦੋਨਾਂ ਨੇ ਜਿਥੋਂ ਤੱਕ ਹੋ ਸਕਿਆ ਖੁਲ੍ਹੇ ਦਿਲ ਨਾਲ ਕੰਮ ਲਿਆ, ਕਿ ਜੇ ਉਨ੍ਹਾਂ ਗਾਲ੍ਹਾਂ ਦਾ ਕੋਈ ਵਜੂਦ ਹੁੰਦਾ ਤਾਂ ਜ਼ਰੂਰ ਓਹ ਨਾਲਾ ਭਰ ਜਾਂਦਾ।

ਇਹ ਗਲ ਇਥੋਂ ਤੱਕ ਵਸੀ ਕਿ ਮਨੋਹਰ ਦੇ ਪਿਤਾ ਦੇਵੀ ਦਾਸ ਅਤੇ ਰਮੇਸ਼ ਦੇ ਪਿਤਾ ਦੀਨਾ ਨਾਥ ਵਿਚ ਮੁਕਦਮਾ ਸ਼ੁਰੂ ਹੋਗਿਆ ਇਸ ਨਾਲੇ ਉਤੇ ਕਿਸ ਦਾ ਹੱਕ ਹੈ ?

ਨੇੜੇ ਤੇੜੇ ਦੇ ਸ਼ਹਿਰਾਂ ਵਿਚ ਜਿਨੇਂ ਵਡੇ ਵਕੀਲ, ਬਰਿਸਟਰ ਸਨ, ਉਹ ਕਿਸੇ ਨਾ ਕਿਸੇ ਪਾਸਿਓਂ ਖੜੇ ਹੋਕੇ ਲੰਬੇ ਚੌੜੇ ਲੈਕਚਰਾਂ ਨਾਲ ਆਪਣੇ ੨ ਮੁਦੱਈ ਦੀ ਸਫਾਈ ਪੇਸ਼ ਕਰਨ ਲਗੇ ਦੋਨਾਂ ਪਾਸਿਓਂ ਜਿਨ੍ਹਾਂ ਰੁਪਿਯਾ ਖ਼ਰਚ ਹੋਇਆ ਉਨ੍ਹਾਂ ਪਾਣੀ ਸੌਣ ਭਾਦ੍ਰੋਂ ਦੇ ਮਹੀਨੇ ਵਿਚ ਉਸ ਨਾਲੇ ਵਿਚ ਨਹੀਂ ਸੀ ਆਇਆ। ਇਹ ਸੀ ਝਗੜੇ ਦਾ ਫਲ।

ਓੜਕ ਫੈਸਲਾ ਦੇਵੀ ਦਾਸ ਦੇ ਹੱਕ ਵਿਚ ਹੋਇਆ ਕਿ ਨਾਲਾ ਉਨ੍ਹਾਂ ਦਾ ਹੈ, ਅਤੇ ਉਸ ਅੰਬ ਦੇ ਦਰਖਤ ਦੇ ਵੀ ਉਹੋ ਹੀ ਮਾਲਕ ਹਨ ਜਿਸਦੀ ਲਕੜੀ ਉਨ੍ਹਾਂ ਦਾ ਨੌਕਰ ਲੈਣ ਆਇਆ ਸੀ, ਅਤੇ ਜਿਸਦੇ ਮੁਕਦਮੇ

ਤੇ ਹਜ਼ਾਰਾਂ ਰੁਪਿਆ ਖਰਚ ਹੋਏ ਸਨ, ਦੀਨਾ ਨਾਥ ਨੇ ਅਪੀਲ ਕੀਤੀ, ਪਰ ਪਹਿਲੇ ਫੈਸਲੇ ਵਿਚ ਅਦਲਾ ਬਦਲੀ ਨਾ ਹੋ ਸਕੀ, ਜਦੋਂ ਤਕ ਮੁਕਦਮਾ ਚਲਦਾ ਰਿਹਾ ਓਦੋਂ ਤਕ ਦੋਨਾਂ ਦੀ ਮਿਤ੍ਰਤਾ ਵਿਚ ਕੁਝ ਫਰਕ ਨਾ ਪਿਆ, ਇਥੋਂ ਤਕ ਇਸ ਝਗੜੇ ਦਾ ਅਸਰ ਸਾਡੇ ਦਿਲ ਤੇ ਨਾ ਹੋਵੇ, ਇਸ ਖਿਆਲ ਨਾਲ ਮਨੋਹਰ ਹੋਰ ਵੀ ਰਮੇਸ਼ ਨੂੰ ਆਪਣੇ ਨੇੜੇ ਲਿਆਉਣ ਦੀ ਕੋਸ਼ਸ਼ ਕਰਨ ਲੱਗਾ ਤੇ ਰਮੇਸ਼ ਨੇ ਵੀ ਕੋਈ ਫਰਕ ਮਹਿਸੂਸ ਨਾ ਹੋਣ ਦਿਤਾ ਦੋਨੋਂ ਪਿਆਰ ਦੇ ਪੁਤਲੇ ਸਨ ਉਨ੍ਹਾਂ ਨੂੰ ਜਿਸ ਤਰ੍ਹਾਂ ਏਨੀ ਵੱਡੀ ਗੱਲ ਦਾ ਪਤਾ ਨਹੀਂ ਸੀ, ਉਹੋ ਹੀ ਚਬੂਤਰਾ ਸੀ, ਉਹੋ ਹੀ ਰਮੇਸ਼, ਮਨੋਹਰ, ਫੁਲਵਾੜੀ ਅਤੇ ਉਹੋ ਗੱਲਾਂ ।

ਜਿਸ ਦਿਨ ਕਚਹਿਰੀ ਵਾਲਿਆਂ ਨੇ ਦੇਵੀ ਦਾਸ ਦੇ ਹਕ ਵਿਚ ਫੈਸਲ ਕਰ ਦਿਤਾ, ਉਸ ਦਿਨ ਉਨ੍ਹਾਂ ਦੇ ਘਰ ਵਿਚ ਤੇ ਖਾਸ ਤੌਰ ਤੇ ਜਨਾਨੀਆਂ ਵਿਚ ਬਹੁਤ ਧੂਮ ਧਾਮ ਹੋਈ, ਪਰ ਮਨੋਹਰ ਨੂੰ ਇਹ ਸਭ ਕੁਝ ਚੰਗਾ ਨਹੀਂ ਸੀ ਲੱਗਦਾ ਉਹ ਰਾਤ ਉਸਨੇ ਤੜਫ ਕੇ ਕੱਟੀ ਉਸਦੇ ਦੂਸਰੇ ਦਿਨ, ਤੀਸਰੇ ਪਹਿਰ, ਚਾਰ ਵਜੇ ਮਨੋਹਰ ਉਸੇ ਚਬੂਤਰੇ ਤੇ ਜਾ ਬੈਠਾ, ਉਸਦਾ ਮੂੰਹ ਮੁਰਝਾਇਆ ਹੋਇਆ ਸੀ, ਜਿਸ ਤਰ੍ਹਾਂ ਉਸਨੇ ਕੋਈ ਭੈੜਾ ਜੁਰਮ ਕੀਤਾ ਹੈ ਯਾਂ ਕਿਸੇ ਬੜੇ ਭਾਰੇ ਮੁਕਦਮੇ ਵਿਚ ਹਾਰ ਗਿਆ ।

ਸਾਰਾ ਦਿਨ ਬੀਤ ਗਿਆ, ਪਰ ਰਮੇਸ਼ ਨਾ ਆਇਆ ਮਨੋਹਰ ਨੇ ਇਕ ਹਾਉਕਾ ਭਰ ਕੇ ਰਮੇਸ਼ ਦੇ ਮਕਾਨ ਵਲ ਵੇਖਿਆ, ਕਮਰੇ ਦੇ ਬੂਹੇ ਖੁਲ੍ਹੇ ਸਨ, ਕਿੱਲੀ ਤੇ ਰਮੇਸ਼ ਦੇ ਸਕੂਲ ਦੇ ਕਪੜੇ ਪਏ ਸਨ, ਉਸੇ ਤਰ੍ਹਾਂ ਤੇ ਹੋਰ ਕਈ ਚੀਜ਼ਾਂ ਨੂੰ ਵੇਖ ਕੇ ਮਨੋਹਰ ਨੂੰ ਪਤਾ ਲੱਗਾ ਕਿ ਰਮੇਸ਼ ਘਰ ਈ ਹੈ ਹੁੱਕਾ ਰਖ ਕੇ ਮਨੋਹਰ ਫਿਰਨ ਲੱਗਾ, ਉਸਨੇ ਹਜ਼ਾਰ ਵਾਰੀ ਕਮਰੇ ਵਲ ਵੇਖਿਆ, ਪਰ ਰਮੇਸ਼ ਬਾਗ ਵਿਚ ਨਾ ਆਇਆ, ਪਤਾ ਨਹੀਂ ਕਿਉਂ ?

ਸ਼ਾਮ ਨੂੰ ਰੌਸ਼ਨੀ ਦੇ ਪਿਛੋਂ ਮਨੋਹਰ ਰਮੇਸ਼ ਦੇ ਘਰ ਵਲ ਗਿਆ. ਦੀਨਾ ਨਾਥ ਮੰਜੀ ਤੇ ਬੈਠ ਕੇ ਠੰਡੀ ਹਵਾ ਨਾਲ ਆਪਣੇ ਦਿਲ ਦੀ ਸੜਨ ਨੂੰ ਸ਼ਾਂਤ ਕਰ ਰਿਹਾ ਸੀ, ਪੈਰਾ ਦੀ ਅਵਾਜ਼ ਸੁਣ ਕੇ ਤ੍ਰਭਕ ਉਠਿਆ. ਅਵਾਜ਼ ਵਿਤੀ।

"ਕੌਣ ਹੈ?"

ਮਨੋਹਰ ਉਤੇ ਘੜਿਆਂ ਬਧੀ ਪਾਣੀ ਫਿਰ ਗਿਆ ਪਰ ਉਥੇ ਹੀ ਜਮ ਗਏ, ਉਸਨੂੰ ਇੰਝ ਮਹਿਸੂਸ ਹੋਇਆ, ਕਿ ਜਿਮ ਤਰ੍ਹਾਂ ਉਹ ਚੋਰੀ ਕਰਨ ਆਯਾ ਸੀ, ਤੇ ਹੁਣ ਫੜਿਆ ਗਿਆ ਹੈ, ਉਹ ਸੜਦੀ ਪੈਰੀਂ ਜਾਣਾ ਚਾਹੁੰਦਾ ਸੀ, ਕਿ ਫਿਰ ਅਵਾਜ਼ ਆਈ।

"ਕੌਣ ਹੈ?"

"ਮੈਂ ਹਾਂ।"

ਉਸਦੀ ਅਵਾਜ਼ ਕੰਬ ਰਹੀ ਸੀ, ਗਲਾ ਭਰ ਆਯਾ ਸੀ ਤੇ ਗਲਾਂ ਰੁਕ ਰੁਕ ਕੇ ਕਹਿ ਰਿਹਾ ਸੀ।

"ਕਿਸ ਨੂੰ ਲਭਨ ਆਇਆ ਹੈ? ਘਰ ਕੋਈ ਨਹੀਂ" ਮਨੋਹਰ ਫੇਰ ਬਾਗ ਵਿਚ ਆਕੇ ਚੁਪ ਚਾਪ ਬੈਠ ਗਿਆ, ਉਸਨੂੰ ਇਸ ਤਰਾਂ ਜਾਪਨ ਲਗਾ, ਕਿ ਅੱਜ ਕੋਈ ਵਡਮੂਲੀ ਚੀਜ਼ ਗੁਆਚ ਗਈ ਹੈ ਇਕ ਇਕ ਕਰਕੇ ਰਮੇਸ਼ ਦੇ ਮਕਾਨ ਦੇ ਸਾਰੇ ਬੂਹੇ ਬੰਦ ਹੋ ਗਏ,ਛੇਕਾਂ ਵਿਚੋਂ ਜੇਹੜਾ ਚਾਨਣ ਦਿਸਦਾ ਸੀ, ਓਹ ਵੀ ਹੌਲੀ ੨ ਬਸ ਹੋ ਗਿਆ, ਹਨੇਰੇ ਵਿਚ ਮਨੋਹਰ ਨੂੰ ਮਹਿਸੂਸ ਹੋਇਆ ਕਿ ਰਮੇਸ਼ ਦੇ ਘਰ ਦੇ ਸਾਰੇ ਬੂਹੇ ਸਿਰਫ ਮੇਰੇ ਵਾਸਤੇ ਹੀ ਬੰਦ ਹੋਏ ਹਨ, ਅਤੇ ਇਸ ਹਨੇਰੇ ਵਿਚ ਸਿਰਫ ਮੈਂ ਹੀ ਕਲਾ ਖੜਾ ਹਾਂ, ਦੁਨੀਆਂ ਵਿਚੋਂ ਨਾ ਕੋਈ ਮੇਰਾ ਸਾਥੀ ਹੈ, ਨਾਂ ਮਦਤਗਾਰ।

ਦੂਜੇ ਦਿਨ ਉਸੇ ਤਰ੍ਹਾਂ ਮਨੋਹਰ ਫੇਰ ਆਕੇ ਚਬੂਤਰੇ ਤੇ ਬੈਠਾ,

ਸੋਚਿਆ ਸੀ, ਕਿ ਸ਼ਾਇਦ ਅੱਜ ਰਮੇਸ਼ ਆਏਗਾ,ਉਸਦੇ ਦਿਮਾਗ ਵਿਚ ਇਹ ਗੁਮਾਨ ਵੀ ਨਹੀਂ ਸੀ, ਜੋ ਰੋਜ਼ ਆਉਂਦਾ ਰਿਹਾ, ਓਹ ਅਜ ਨਹੀਂ ਆ ਸਕਦਾ. ਉਸਨੂੰ ਕੀ ਪਤਾ ਸੀ ਕਿ ਪਿਆਰ ਦੀ ਜੰਜ਼ੀਰ ਅੱਜ ਤੋਂ ਨਿਰਬਲ ਹੋ ਗਈ. ਉਸ ਪਾਸਿਓਂ ਤਾਂ ਓਹ ਇਨ੍ਹਾਂ ਲਾ-ਪਰਵਾਹ ਸੀ, ਕਿ ਉਸ ਨੂੰ ਪਤਾ ਵੀ ਨਾ ਲਗਾ, ਕਿ ਉਸਦੇ ਜੀਵਨ ਦਾ ਸਾਰਾ ਅਰਾਮ ਕਿਸੇ ਦੁਖ ਦੇ ਡੂੰਗੇ ਟੋਏ ਵਿਚ ਜਾ ਰਹੇ ਹਨ। ਅਜ ਇਕ ਦਮ ਹੀ ਉਸਦੇ ਸੁਫਨਿਆਂ ਦਾ ਅੰਤ ਹੋ ਗਿਆ, ਉਸਨੂੰ ਭੁਲ ਕੇ ਵੀ ਇਹ ਖਿਆਲ ਨਾ ਆਇਆ ਕਿ ਇਹ ਹੋ ਸਕਦਾ ਹੈ ? ਪਰ ਅਜ ਝਟ ਪਟ ਖੁਲ੍ਹੇ ਤੌਰ ਦੇ ਉਸਦੇ ਸਾਹਮਣੇ ਸੀ, ਪਰ ਹੁਣ ਤਕ ਇਸ ਗਲ ਤੇ ਭਰੋਸਾ ਨਹੀਂ ਸੀ ਆਉਂਦਾ ਕਿ ਪਿਆਰ ਦੇ ਦਰਿਯਾ ਦਾ ਪੁਲ ਬਿਲਕੁਲ ਟੁੱਟ ਗਿਆ ਹੈ।

ਓਹ ਰੋਜ਼ ਉਸੇ ਤਰ੍ਹਾਂ ਸ਼ਾਮ ਨੂੰ ਚਬੂਤਰੇ ਤੇ ਆ ਬੈਠਦਾ, ਕਿ ਸ਼ਾਇਦ ਅਜ ਹੀ ਰਮੇਸ਼ ਆ ਜਾਵੇ, ਪਰ ਇਹ ਨਾ ਹੋਣਾ ਸੀ, ਅਤੇ ਨਾ ਹੋਇਆ ਜੋ ਹਮੇਸ਼ਾ ਆਉਂਦਾ ਸੀ ਓਹ ਭੁਲਕੇ ਵੀ ਇਧਰ ਨਾ ਮੁੜਿਆ, ਮਨੋਹਰ ਨੇ ਸੋਚਿਆ, ਐਤਵਾਰ ਪਹਿਲੇ ਤਰੀਕੇ ਦੇ ਨਾਲ ਸਵੇਰੇ ਹੀ ਰਮੇਸ਼ ਆਇਗਾ, ਪਰ ਨਾਲ ਹੀ ਇਕ ਤਰ੍ਹਾਂ ਦਾ ਡਰ ਸੀ, ਜੋ ਦਿਲ ਦੇ ਇਸ ਖਿਆਲ ਨੂੰ ਵੱਧਣ ਨਹੀਂ ਸੀ ਦਿੰਦਾ ਤੇ ਨਾ ਹੀ ਇਹ ਖਿਆਲ ਬਿਲਕੁਲ ਜਾਂਦਾ ਸੀ।

ਸਵੇਰਾ ਹੋਇਆ, ਦਿਨ ਚੜ੍ਹਿਯਾ, ਸੂਰਜ ਨਿਕਲ ਆਯਾ, ਪਰ ਰਮੇਸ਼ ਨਾ ਆਇਯਾ, ਮਨੋਹਰ ਨੇ ਸੋਚਿਯਾ, ਰੋਟੀ ਖਾ ਕੇ ਆਏਗਾਂ, ਪਰ ਉਹ ਵੇਲਾ ਵੀ ਲੰਘ ਗਿਯਾ ਫੇਰ ਸੋਚਿਯਾ, ਖਾ ਕੇ ਸੌਂ ਗਿਯਾ ਹੋਵੇਗਾ, ਜਾਗ ਕੇ ਆਏਗਾ, ਇਹ ਪਤਾ ਨਹੀਂ ਕਿ ਨੀਂਦ੍ਰ ਕਦੋਂ ਖੁਲ੍ਹੀ ਪਰ ਸਾਰਾ ਦਿਨ ਬੀਤ ਗਿਯਾ, ਰਮੇਸ਼ ਨਾ ਆਇਯਾ, ਮਨੋਹਰ ਦੀਯਾ ਅੱਖਾਂ ਰਮੇਸ਼

ਦੇ ਬੂਹੇ ਤੇ ਸਨ ਤੇ ਖਿਆਲ ਉਸਦੇ ਕਮਰੇ ਵਿਚ।

ਸ਼ਾਮ ਹੋ ਗਈ, ਰਾਤ ਪੈ ਗਈ, ਤਾਰੇ ਅਸਮਾਨ ਤੇ ਨਿਕਲ ਆਏ, ਚੰਦ ਨੇ ਬਦਲਾਂ ਝੁੰਡਲਾ ਬਦਲ ਦਿਤਾ, ਰਮੇਸ਼ ਦੇ ਘਰ ਦਾ ਦਰਵਾਜ਼ਾ ਬੰਦ ਹੋਇਆ ਕਮਰੇ ਦਾ ਚਾਨਣ ਖਤਮ ਹੋ ਗਿਆ, ਪਰ ਰਮੇਸ਼ ਨਾ ਆਇਆ; ਬਿਲਕੁਲ ਨਾ ਆਇਆ। ਇਸੇ ਤਰ੍ਹਾਂ ਸੋਮਵਾਰ ਤੋਂ ਐਤਵਾਰ ਤੱਕ ਦੂਸਰੇ ਹਫਤੇ ਦੇ ਸਾਰੇ ਦਿਨ ਵੀ ਖਤਮ ਹੋ ਗਏ, ਆਸ ਨੂੰ ਵਧਾਉਣ ਵਾਸਤੇ ਹੁਣ ਇਕ ਦਿਣ ਵੀ ਨਾ ਰਿਹਾ, ਤਦ ਇਹ ਅਨ-ਬਨ ਹੋਣ ਕਰਕੇ ਮਨੋਹਰ ਨੂੰ ਜੇਹੜਾ ਦੁਖ ਹੋਇਆ ਉਸ ਨੂੰ ਯਾਦ ਕਰਕੇ ਇਕ ਠੰਡਾ ਹਾਉਕਾ ਭਰਕੇ ਉਸ ਨੇ ਰਮੇਸ਼ ਦੇ ਘਰ ਵਲ ਦੇਖਿਆ ਤੇ ਕਿਹਾ।

"ਪ੍ਰਮਾਤਮਾਂ--ਕੀ ਦੌਲਤ ਇਸੇ ਦਾ ਨਾ ਹੈ ?"

ਇਕ ਪਾਸੇ ਰਮੇਸ਼ ਦਾ ਘਰ ਸੀ, ਦੂਸਰੇ ਪਾਸੇ ਪਿਯਾਰ ਦਾ ਲਹਿਰਾਂ ਮਾਰ ਰਿਹਾ ਗਹਿਰਾ ਸਮੁੰਦ੍ਰ ਤੇ ਦੋਨਾਂ ਦੇ ਵਿਚਕਾਰ ਉਸ ਰੇਤਲੀ ਜ਼ਮੀਨ ਉਤੇ ਸੁੱਕਾ ਹੋਇਆ ਅੰਬ ਦਾ ਦਰਖਤ।

ਇਹ ਹੈ ਦੁਨੀਆ, ਦੁਨੀਆ ਦੀ ਦੌਲਤ ਪਿਯਾਰ ਅਤੇ ਨਫ਼ਰਤ।

# ਮਾਧਵੀ

ਮਹਾਰਾਜਾ ਭੋਜ ਦਾ ਰਾਜ ਸੀ,–ਸਵੇਰ ਦਾ ਵੇਲਾ ਸੀ, ਜੰਗਲ ਵਿਚ ਕੁਦਰਤੀ ਫੁਲ ਖਿੜੇ ਹੋਏ ਸਨ, ਪੰਛੀ ਟਾਹਣੀਆਂ ਤੇ ਚਹਿ ਚਹਾ ਰਹੇ ਸਨ, ਦਰਖਤ ਦੇ ਥਲੇ ਬੈਠੀ ਹੋਈ ਇਕ ਕੁਆਰੀ ਕੁੜੀ ਗਾ ਰਹੀ ਸੀ, ਰਾਗ ਦਾ ਦਰਯਾ ਵਹਿ ਰਿਹਾ ਸੀ, ਸੁਰੀਲੀ ਅਵਾਜ਼ ਜੰਗਲ ਦੇ ਇਕ ਸਿਰੇ ਤੋਂ ਲੈ ਕੇ ਦੂਸਰੇ ਸਿਰੇ ਤਕ ਜਾ ਰਹੀ ਸੀ, ਸੁੰਦਰੀ ਉਠੀ ਅਤੇ ਮੰਦਰ ਵਲ ਟੁਰ ਪਈ।

ਇਕ ਦਿਨ ਅਚਾਰੀਆ ਆਪਣੀ ਛੋਟੀ ਜਿਹੀ ਕੁਟੀਆਂ ਵਿਚ ਸੁਤੇ ਪਏ ਸਨ, ਰਾਤ ਤਿੰਨਾਂ ਪਹਿਰਾਂ ਤੋਂ ਵਧ ਬੀਤ ਚੁਕੀ ਸੀ, ਉਨ੍ਹਾਂ ਦੇ ਕੰਨਾਂ ਵਿਚ ਖਾਸ ਤਰ੍ਹਾਂ ਦੀ ਅਵਾਜ਼ ਪੈਦਾ ਹੋਈ, ਉਹ ਉਠ ਪਏ ਅਤੇ ਜੰਗਲ ਵਿਚ ਪੂਜਾ ਵਾਸਤੇ ਫੁਲ ਤੋੜਨ ਗਏ, ਤਦ ਉਹ ਕੁੜੀ ਇਕ ਫੁਲ ਦੀ ਝਾੜੀ ਵਿਚ ਪਈ ਹੋਈ ਮਿਲੀ ਉਸੇ ਦਿਨ ਤੋਂ ਅਚਾਰੀਆ ਬਾਪ ਦੀ ਨਜ਼ਰ ਨਾਲ ਉਸ ਦੀ ਪਾਲਣਾਂ ਕਰਦੇ ਰਹੇ।

ਜਿਸ ਵੇਲੇ ਤੋਂ ਲੜਕੀ ਦੇ ਮੂੰਹ ਵਿਚੋਂ ਅਵਾਜ਼ ਨਿਕਲੀ ਉਸੇ ਵੇਲੇ ਤੋਂ ਉਸਦੀ ਰਾਗ ਵਿਦਿਯਾ ਜਾਗ ਪਈ, ਅਜੰ ਅਚਾਰੀਆ ਦਾ ਗਲਾ ਖਰਾਬ

ਸੀ, ਅਖਾਂ ਤੋਂ ਵੀ ਚੰਗੀ ਤਰ੍ਹਾਂ ਦਿਸਦਾ ਨਹੀਂ ਸੀ, ਹੁਣ ਉਹੋ ਕੁੜੀ ਉਨ੍ਹਾਂ ਦੀ ਸੇਵਾ ਕਰਦੀ ਸੀ-ਧੀ ਦੀ ਤਰ੍ਹਾਂ।

ਸੁੰਦਰੀ ਦੇ ਗਾਉਣ ਦੀ ਪ੍ਰਸੰਸਾ ਦੇਸ ਦੇਸ ਵਿਚ ਸੀ, ਬਹੁਤ ਸਾਰੇ ਨੌ-ਜਵਾਨ ਦੂਰ ਦੂਰ ਤੋਂ ਉਸਦਾ ਗਾਨਾ ਸੁਨਣ ਆਉਂਦੇ ਸਨ, ਇਹ ਵੇਖ ਕੇ ਕਦੀ ਕਦੀ ਅਚਾਰੀਆ ਦਾ ਦਿਲ ਕੰਬ ਉਠਦਾ, ਪਤਾ ਨਹੀਂ ਕਿਸ ਖਤਰੇ ਕਰਕੇ।

ਦੁਪਹਿਰ ਦਾ ਵੇਲਾ ਸੀ, ਬਾਹਰ ਧੁਪ ਵਿਚ ਮਾਧਵੀ ਅਤੇ ਅਚਾਰੀ ਬੈਠੇ ਸਨ, ਅਚਾਰੀਆ ਨੇ ਕਿਆ।

"ਜੇਹੜੀ ਵੇਲ ਵਖਰੀ ਹੋ ਕੇ ਲੱਗੀ ਹੋਵੇ ਫੁਲ ਉਸਨੂੰ ਛਡ ਜਾਂਦਾ ਹੈ।"

"ਤੁਹਾਨੂੰ ਛਡ ਕੇ ਮੈਂ ਇਕ ਮਿੰਟ ਵੀ ਜੀਉਂਦੀ ਨਹੀਂ ਰਹਿ ਸਕਦੀ।"

ਅਚਾਰੀਆ ਨੇ ਉਸ ਦੇ ਸਿਰ ਤੇ ਹਥ ਫੇਰਦਿਆਂ ਹੋਇਆਂ ਕਿਆ।

"ਜੇਹੜਾ ਗਾਨਾ ਕਦੀ ਮੇਰੇ ਗਲੇ ਵਿਚੋਂ ਗੁਸੇ ਹੋ ਕੇ ਦਲਾ ਗਿਆ ਸੀ, ਉਹੋ ਹੀ ਅਜ ਤੇਰੀ ਸ਼ਕਲ ਬਣ ਕੇ ਫੇਰ ਆ ਗਿਅ ਹੈ ਤੂੰ ਜੇ ਮੈਨੂੰ ਛਡ ਕੇ ਚਲੀ ਜਾਵੇਂਗੀ ਤਾਂ ਮੈਨੂੰ ਪਿਛਲੀ ਯਾਦ ਨੂੰ ਭਲਾ ਦੇਣਾ ਪਵੇਗਾ।"

ਫਗਨ ਦਾ ਮਹੀਨਾ ਸੀ, ਪੂਰਨ-ਮਾਸ਼ੀ ਵਾਲੇ ਦਿਨ, ਅਚਾਰੀਆ ਦੇ ਚੇਲੇ ਕਮਾਰ ਸੈਨ ਨੇ ਉਨ੍ਹਾਂ ਦੇ ਪੈਰਾਂ ਦੇ ਕੋਲ ਅੰਬਾਂ ਦੀ ਇਕ ਟੋਕਰੀ ਰਖ ਕੇ ਉਨ੍ਹਾਂ ਨੂੰ ਮਥਾ ਟੇਕਿਆ।

"ਰਾਜ਼ੀ ਹੋ?"

"ਤੁਹਾਡੀ ਕ੍ਰਿਪਾ ਹੈ। ਮਹਾਰਾਜ। ਮਾਧਵੀ ਦੇ ਦਿਲ ਨੂੰ ਮੈਂ ਜਿਤ ਲਿਆ ਹੈ, ਹੁਣ ਜੇ ਤੁਸੀਂ ਕਹੋ ਤਾਂ ਅਸੀਂ ਦੋਵੇਂ ਰਲ ਕੇ ਤੁਹਾਡੀ ਸੇਵਾ

ਕਰੀਏ ?"

ਅਚਾਰੀਆ ਦੀਆਂ ਅਖਾਂ ਵਿਚ ਅਥਰੂ ਆ ਗਏ, ਅਤੇ ਤ੍ਰਿਪ ਤ੍ਰਿਪ ਡਿਗ ਪਏ ਉਨ੍ਹਾਂ ਨੇ ਕਿਆ।

"ਮੇਰਾ ਤੰਬੂਰਾ ਲਿਆਉ, ਅਤੇ ਤੁਸੀਂ ਦੋਵੇਂ ਰਾਜਾ ਰਾਣੀ ਦੀ ਤਰ੍ਹਾਂ ਮੇਰੇ ਸਾਹਮਣੇ ਬੈਠੋ।" ਤੰਬੂਰਾ ਲੈ ਕੇ ਅਚਾਰੀਆ ਗਾਉਣ ਲਗੇ ਉਹ, ਵਹੁਟੀ ਗਭਰੂ ਦਾ ਗਾਨਾ ਸੀ, ਉਹ ਬੋਲੇ।

"ਅਜ ਮੈਂ ਆਪਣੇ ਜੀਵਨ ਦਾ ਅਖੀਰੀ ਗੀਤ ਗਾਵਾਂਗਾ।"

ਗੀਤ ਦਾ ਇਕ ਪਦ ਗਾਯਾ, ਗਲਾ ਠੀਕ ਨਾ ਹੋਣ ਦੀ ਵਜਾ ਕਰਕੇ ਜਿਸਤਰ੍ਹਾਂ ਮੀਂਹ ਦੀਆਂ ਬੂੰਦਾਂ ਪੈਣ ਨਾਲ ਜੂਹੀ ਦਾ ਫੁਲ ਹਵਾ ਵਿਚ ਕੰਬਦਾ ਹੋਇਆ ਡਿਗ ਪੈਂਦਾ ਹੈ ਇਸੇ ਤਰ੍ਹਾਂ ਹੋਇਆ, ਉਨ੍ਹਾਂ ਨੇ ਤੰਬੂਰਾ ਕਮਾਰ ਸੈਨ ਨੂੰ ਦੇ ਕੇ ਕਿਆ, "ਏਹ ਲੈ ਮੇਰਾ ਯੰਤ੍ਰ।"

ਇਸ ਦੇ ਪਿਛੋਂ ਮਾਧਵੀ ਦਾ ਹਥ ਉਸੇ ਦੇ ਹਥ 'ਚ ਦੇ ਕੇ ਬੋਲੇ।

"ਏਹ ਲੈ ਮੇਰਾ ਪ੍ਰਾਨ।"

ਕੁਝ ਦੇਰ ਚੁਪ ਚਾਂ ਰਹੀ, "ਅੱਛਾ ਹੁਣ ਤੁਸੀਂ ਦੋਨੋਂ ਮੇਰੇ ਗਾਨੇ ਨੂੰ ਖਤਮ ਕਰੋ ਮੈਂ ਸੁਨਾਂਗਾ।"

ਮਾਧਵੀ ਅਤੇ ਕਮਾਰ ਗਾਉਨ ਲਗੇ ਇਸ ਤਰ੍ਹਾਂ ਪ੍ਰਤੀਤ ਹੋਇਆ, ਜਿਸ ਤਰ੍ਹਾਂ ਸੂਰਜ ਅਤੇ ਚੰਦ ਦੋਨਾਂ ਦੇ ਗਲੇ ਮਿਲ ਗਏ ਹਨ, ਰਾਗ ਦਾ ਦਰਯਾ ਵਹਿ ਤੁਰਿਆ, ਗਾਨੇ ਦੀ ਅਵਾਜ਼ ਨਾਲ ਜੰਗਲ ਗੂੰਜ ਉਠਿਆ, ਅਚਾਰੀਆ ਰੋ ਰਹੇ ਸਨ, ਮਾਧਵੀ ਅਤੇ ਕਮਾਰ ਦੀਆ ਅਖਾਂ ਵੀ ਗਿਲੀਆਂ ਹੋ ਗਈਆਂ।

ਇਸੇ ਵੇਲੇ ਬੂਹੇ ਤੇ ਬਾਦਸ਼ਾਹ ਦਾ ਦੂਤ ਆਇਆ, ਗਾਨਾ ਝਟ ਪਟ ਬੰਦ ਹੋ ਗਿਆ, ਅਚਾਰੀਆ ਨੇ ਆਪਣੇ ਆਸਨ ਤੋਂ ਕੰਬ ਦੇ ਹੋਏ ਉਠ ਕੇ

ਉਸ ਕੋਲੋਂ ਪੁਛਿਆ।

"ਮਹਾਰਾਜ ਦਾ ਕੀ ਹੁਕਮ ਹੈ?"

"ਆਪ ਦੀ ਕੁੜੀ ਦੀ ਕਿਸਮਤ ਬਹੁਤ ਚੰਗੀ ਹੈ. ਮਹਾਰਾਜ ਨੇ ਉਸ ਨੂੰ ਬੁਲਾਇਆ ਹੈ।"

"ਉਨ੍ਹਾਂ ਦੀ ਕੀ ਮਰਜ਼ੀ ਹੈ?"

"ਅਜ ਰਾਤ ਨੂੰ ਰਾਜ ਕੁਮਾਰੀ ਕਾਮ ਭੋਜ ਪਤੀ ਦੇ ਮਹੱਲ ਵਿਚ ਜਾਏਗੀ ਮਾਧਵੀ ਨੂੰ ਉਹਨਾਂ ਦੀ ਸਹੇਲੀ ਬਣ ਕੇ ਜਾਣਾ ਹੋਵੇਗਾ।"

ਅਚਾਰੀਆ ਦਾ ਸਿਰ ਚਕਰਾਉਣ ਲੱਗਾ, ਉਹ ਬੂਹੇ ਦੇ ਸਹਾਰੇ ਉਥੇ ਹੀ ਬੈਠ ਗਏ, ਰਾਤ ਦਾ ਵੇਲਾ ਰਾਜ ਕੁਮਾਰੀ ਦੇ ਜਾਣ ਦਾ ਸੀ।

ਰਾਜ ਰਾਣੀ ਨੇ ਮਾਧਵੀ ਨੂੰ ਬੁਲਾ ਕੇ ਕਿਆ, "ਰਾਜ ਕੁਮਾਰੀ ਉਥੇ ਖੁਸ਼ ਰਹੇ, ਉਸਦੀ ਜੁਮੇਂਵਾਰੀ ਤੇਰੇ ਉਤੇ ਹੈ।"

ਮਾਧਵੀ ਦੀਆਂ ਅਖਾਂ ਵਿਚੋਂ ਅਥਰੂ ਨਹੀਂ ਡਿਗੇ, ਪਰ ਇਸ ਤਰ੍ਹਾਂ ਪ੍ਰਤੀਤ ਹੋਇਆ, ਜਿਸ ਤਰ੍ਹਾਂ ਗਰਮੀ ਦੇ ਮੌਸਮ ਦੇ ਸੂਰਜ ਵਿਚੋਂ ਇਕ ਕਿਰਨ ਨਿਕਲ ਰਹੀ ਹੈ।

ਰਾਜ ਕੁਮਾਰੀ ਦੀ ਸਵਾਰੀ ਅਗੇ ਅਗੇ ਅਤੇ ਮਾਧਵੀ ਦੀ ਪਾਲਕੀ ਪਿਛੇ ਪਿਛੇ ਤੁਰ ਪਈ ਪਾਲਕੀ ਸਾਰੇ ਪਾਸਿਉਂ ਢੱਕੀ ਹੋਈ ਸੀ ਅਤੇ ਉਸ ਦੇ ਦੋਨੋਂ ਪਾਸੇ ਪਹਿਰਾ ਲੱਗਾ ਹੋਇਆ ਸੀ, ਸੜਕ ਦੇ ਨਿਕਾਰੇ ਤੇ ਲਗੇ ਹੋਏ ਦਰਖ਼ਤਾਂ ਦੀ ਟਾਹਣੀ ਤੇ ਪਈ ਹੋਈ ਧੂਲ ਦੀ ਤਰ੍ਹਾਂ ਅਚਾਰੀਆ ਪਏ ਸਨ, ਅਤੇ ਉਨ੍ਹਾਂ ਦੇ ਕੋਲ ਕੁਮਾਰ ਸੈਨ ਚੁਪ ਚਾਪ ਖੜਾ ਸੀ, ਨੇੜੇ ਦੀਆਂ ਟਾਹਣੀਆਂ ਤੇ ਪੰਛੀ ਚਹਿ ਚਹਾ ਰਹੇ ਸਨ ਅੰਬ ਦੇ ਬੂਰ ਦੀ ਸੁਗੰਦੀ ਨਾਲ ਹਵਾ ਮਹਿਕੀ ਹੋਈ ਸੀ।

ਬਹੁਤ ਦੂਰ ਜਾ ਕੇ ਵਾਜਿਆਂ ਅਤੇ ਰਾਗ ਦੀ ਅਵਾਜ਼ ਘਟ ਹੋ ਗਈ ਅਤੇ ਫੇਰ ਹੌਲੀ ਹੌਲੀ ਬੰਦ ਹੋ ਗਈ, ਨਾਲ ਹੀ ਅਚਾਰੀਆ ਦੀ ਜੀਵਨ ਜੋਤ ਬੁਝ ਗਈ।

# ਜੀਵਨ ਘਟਨਾਂ

ਰਾਸ ਬਿਹਾਰੀ ਅਮੀਰ ਘਰਾਣੇ ਦਾ ਦੀਪਕ ਸੀ ਇਹੋ ਕਾਰਨ ਹੈ, ਕਿ ਉਹ ਜਿੰਨਾ ਖਰਚ ਕਰਨਾ ਜਾਣਦਾ ਸੀ, ਉਸਦਾ ਚੌਥਾ ਹਿਸਾ ਵੀ ਕਮਾ-ਉਣਾ ਉਸਦੀ ਅਕਲ ਤੋਂ ਬਾਹਰ ਸੀ, ਨਤੀਜਾ ਇਹ ਹੋਇਆ ਕਿ ਵਡਿਆਂ ਦੀ ਜਾਇਦਾਦ ਖਤਮ ਹੋ ਗਈ ਅਤੇ ਹੁਣ ਉਸਨੂੰ ਕਿਸੇ ਕੋਲੋਂ ਮਦਦ ਦੀ ਲੋੜ ਮਹਿਸੂਸ ਹੋਈ, ਲਾ-ਪਰਵਾਹੀ ਆਦਮੀ ਨੂੰ ਕਿਸੇ ਗਲ ਜੋਗਾ ਨਹੀਂ ਛਡਦੀ।

ਸੋਹਣਾ, ਜੁਆਨ, ਗਾਉਣ ਵਜਾਉਣ ਵਿਕ ਚਤੁਰ, ਕੰਮ ਕਾਰ ਵਿਚ ਭੋਲਾ, ਦੁਨੀਆਂ ਲਈ ਨਿਕੰਮਾ ਰਾਜ ਬਿਹਾਰੀ ਜਿਸ ਸ਼ਾਨ ਨਾਲ ਪਹਿਲਾਂ ਨਿਕਲਦਾ ਸੀ ਉਹ ਤਾਂ ਰਹਿ ਗਈ ਇਕ ਪਾਸੇ ਹੁਣ ਤੇ ਉਹ ਰੋਟੀ ਵਲੋਂ ਵੀ ਤੰਗ ਸੀ, ਕਿਉਂਕਿ ਉਹਨੇ ਕਦੀ ਕੋਈ ਕੰਮ ਨਹੀਂ ਸੀ ਕੀਤਾ, ਇਸ ਕਰ ਕੇ ਉਸਨੂੰ ਇਹ ਪਤਾ ਹੀ ਨਹੀਂ ਸੀ ਕਿ ਕਮਾਉਣਾ ਕਿਹੜੀ ਚਿੜੀ ਦਾ ਨਾਂ ਹੈ। ਉਸ ਦਾ ਸੁਭਾਉ ਐਸ਼. ਪਸੰਦ ਸੀ, ਓੜਕ ਉਸਨੂੰ ਆਪਣਾ ਘਰ ਛਡ ਕੇ ਦੂਸਰੇ ਸ਼ਹਿਰ ਜਾਣਾ ਪਿਆ।

ਰਾਸ ਬਿਹਾਰੀ ਦੀ ਕਿਸਮਤ ਦਾ ਦੀਵਾ ਬਿਲਕੁਲ ਨਹੀਂ ਸੀ ਬੁਝਾ,

ਪਰ ਟਿਮ-ਟਮਾ ਰਿਹਾ ਸੀ, ਇਨ੍ਹਾਂ ਦਿਨਾਂ ਵਿਚ ਰਾਜਾ ਰਮੇਸ਼੍ਵਰ ਸਿੰਘ ਦਾ ਇਲਾਕਾ ਕੋਰਟ ਆਫ ਵਾਰਡ ਕੋਲੋਂ ਉਨ੍ਹਾਂ ਨੂੰ ਮਿਲਿਆ ਉਨ੍ਹਾਂ ਨੇ ਜੀਵਨ ਦੇ ਰਸ ਅਤੇ ਖੁਸ਼ੀ ਵਾਸਤੇ ਇਕ ਨਾਟਕ ਕੰਪਨੀ ਸ਼ੁਰੂ ਕਰਨ ਦੀ ਸਲਾਹ ਕੀਤੀ, ਘੁੰਮ ਦੇ ਫਿਰਦੇ ਰਾਸ ਬਿਹਾਰੀ ਵੀ ਉਥੇ ਪਹੁੰਚ ਗਏ।

ਰਾਸ ਬਿਹਾਰੀ ਦੀ ਉਮਰ ਅਧ-ਵਿਚਕਾਰ ਸੀ, ਜੁੱਸਾ ਸੁਡੌਲ ਸੀ, ਸੋਹਣਾ, ਸ਼ਾਇਰ, ਗਲਾ ਸੁਰੀਲਾ ਇਹ ਸਭ ਗੱਲਾਂ ਵੇਖ ਕੇ ਰਾਜੇ ਨੇ ਇਸ ਨੂੰ ਸੰਗੀਤ ਮਾਸਟਰ ਰਖ ਲਿਆ ਕਿਸ਼ਮਤ ਦੀਆਂ ਅਖਾਂ ਹੌਲੀ ਹੌਲੀ ਬੰਦ ਹੋ ਰਹੀਆਂ ਸਨ, ਪਰ ਫੈਰ ਖੁਲ੍ਹ ਗਈਆਂ।

ਰਾਜਾ ਸਾਹਿਬ ਬੀ. ਏ. ਪਾਸ ਸਨ ਉਨ੍ਹਾਂ ਵਿਚ ਕਿਸੇ ਤਰ੍ਹਾਂ ਦਾ ਹੰਕਾਰ ਨਹੀਂ ਸੀ ਰਾਜਾ ਸਨ, ਵਡੇ ਆਦਮੀ ਦੇ ਲੜਕੇ ਸਨ। ਪਰ ਫੇਰ ਵੀ ਵਕਤ ਸਿਰ ਹਰ ਕੰਮ ਕਰ ਲੈਂਦੇ, ਲਾ-ਪਰਵਾਹੀ ਤੋਂ ਬਹੁਤ ਦੂਰ ਸਨ, ਉਨ੍ਹਾਂ ਦਾ ਜੀਵਨ ਧਾਰਮਕ ਸੀ ਪਰ ਇਕ ਦਮ ਰਾਸ ਬਿਹਾਰੀ ਉਨ੍ਹਾਂ ਦੇ ਜੀਵਨ ਵਿਚ ਰਲ ਕੇ ਨਸ਼ਾ ਬਣ ਗਿਆ, ਉਸ ਦਾ ਗਾਨਾ ਸੁਨਣ ਵਿਚ ਅਤੇ ਦਿਲ ਇਕ ਥਾਂ ਹੋਣ ਕਰ ਕੇ ਖਾਣਾ ਠੰਡਾ ਹੋ ਜਾਂਦਾ, ਸੌਣ ਦੇ ਵੇਲੇ ਖੁਸਣ ਲਗੇ ਹੁਣ ਉਨ੍ਹਾਂ ਦੀ ਜ਼ਿੰਦਗੀ ਵਿਚ ਬਹੁਤ ਫਰਕ ਹੋ ਗਿਆ ਸੀ ਦੀਵਾਨ ਸਾਹਿਬ ਸੋਚਦੇ, ਅਤੇ ਕਹਿੰਦੇ ਸਨ।

"ਰਾਜਾ ਸਾਹਿਬ ਦੇ ਜੀਵਨ ਵਿਚ ਜੇ ਕੋਈ ਖਰਾਬੀ ਹੈ ਤਾਂ ਇਹ ਮੁੰਡਾ ਰਾਸ ਬਿਹਰਿ ਹੈ, ਨਾਂ ਇਹ ਆਉਂਦਾ ਨਾ ਇਹ ਗੱਲ ਹੁੰਦੀ।"

ਰਾਣੀ ਸਾਹਿਬ ਭੁੜਕ ਉਠਦੀ ਅਤੇ ਪ੍ਰੇਮ ਭਰੇ ਢੰਗ ਨਾਲ ਗਰਦਨ ਨੂੰ ਵਲ ਦੇ ਕੇ ਕਹਿੰਦੀ ਸੀ।

"ਪਤਾ ਨਹੀਂ ਇਹ ਬਲਾ ਕਿਥੋਂ ਆ ਚੰਬੜੀ, ਤੁਸੀਂ ਉਸਦੇ ਵਸ ਪੈ ਕੇ ਆਪਣੀ ਸੇਹਤ ਖਰਾਬ ਕਰ ਰਹੇ ਹੋ ਪਤਾ ਨਹੀਂ ਕਦੋਂ ਓਹਦੇ ਕੋਲੋਂ

ਛੁਟਕਾਰਾ ਹੋਵੇ, ਆਪਣੀ ਸੇਹਤ ਦਾ ਖਿਆਲ ਰਖਨਾ ਤੁਹਾਡਾ ਫ਼ਰਜ਼ ਹੈ।

ਇਨ੍ਹਾਂ ਅਖਰਾਂ ਵਿਚ ਨਰਮੀ ਹੁੰਦੀ, ਸਖਤੀ ਹੁੰਦੀ, ਪਿਆਰ ਹੁੰਦਾ, ਨਸੀਹਤ ਹੁੰਦੀ।

ਰਾਜਾ ਸਾਹਿਬ, ਜੁਆਨ, ਸੋਹਣੀ ਪਿਆਰੀ ਵਹੁਟੀ ਦੇ ਮੂੰਹੋਂ ਇਹ ਗਲਾਂ ਸੁਣਕੇ ਦਿਲ ਵਿਚ ਬਹੁਤ ਖੁਸ਼ ਹੁੰਦੇ ਸਨ, ਮੁਸਕਰਾਉਂਦੇ ਅਤੇ ਸੋਚਦੇ ਸਨ।

ਇਸਤ੍ਰੀਆਂ ਜਿਸ ਨਾਲ ਪਿਆਰ ਕਰਦੀਆਂ ਨੇ ਸਿਰਫ ਉਸੇ ਨੂੰ ਜਾਨਦੀਆਂ ਹਨ ਉਨ੍ਹਾਂ ਦੇ ਗ੍ਰੰਥ ਵਿਚ ਇਹ ਗਲ ਨਹੀਂ ਲਿਖੀ ਦੁਨੀਆਂ ਵਿਚ ਬਹੁਤ ਸਾਰੇ ਆਦਮੀ ਏਹੋ ਜਹੇ ਹਨ ਜੋ ਇਜ਼ਤ ਦੀ ਨਿਸ਼ਾਨੀ ਹਨ, ਜਿਸ ਨਾਲ ਉਨ੍ਹਾਂ ਦਾ ਵਿਆਹ ਹੋਇਆ ਹੋਵੇ ਓਹੋ ਹੀ ਸਭ ਕੁਝ ਹਨ, ਗਲ ਕੀ ਉਨ੍ਹਾਂ ਦਾ ਸਭ ਕੁਝ ਇਹੋ ਮਰਦ ਹੀ ਹੈ, ਪਤੀ ਨੂੰ ਰੋਟੀ ਖਾਣ ਆਉਣ ਵਿਚ ਥੋੜੀ ਜਹੀ ਦੇਰ ਹੋ ਜਾਵੇ ਤਾਂ ਠੀਕ ਨਹੀਂ ਸਮਝਦੀਆਂ, ਪਰ ਇਸਦਾਂ ਕੋਈ ਖਿਆਲ ਨਹੀਂ ਸਮਝੀਆਂ, ਕਿ ਉਸਦੇ ਕਿਸੇ ਚੰਗੇ ਮਿਤ੍ਰ ਨੂੰ ਹਟਾਉਨ ਤੋਂ ਉਸਦਾ ਕੀ ਹਾਲ ਹੋਵੇਗਾ।

ਜ਼ਨਾਨੀਆਂ ਦੀ ਉਸ ਗਲ ਨੂੰ ਗਲਤੀ ਸਮਝਿਆ ਜਾ ਸਕਦਾ ਹੈ, ਪਰ ਰਾਜਾ ਸਾਹਿਬ ਨੇ ਕੋਈ ਗੁੱਸਾ ਨਹੀਂ ਕੀਤਾ, ਪਰ ਹੁਣ ਉਨ੍ਹਾਂ ਦਾ ਕੰਮ ਇਹ ਸੀ ਕਿ ਕਦੀ ਕਦੀ ਰਾਸ ਬਿਹਾਰੀ ਦੀ ਤਰੀਫ਼ ਕਰਕੇ ਰਾਣੀ ਨੂੰ ਛੇੜਕੇ ਤੰਗ ਕਰਦੇ ਅਤੇ ਚਿੜਾਂਦੇ, ਫੇਰ ਆਪ ਦਿਲ ਵਿਚ ਖੁਸ਼ ਹੁੰਦੇ ਕਿਸੇ ਨੂੰ ਗੁੱਸੇ ਕਰਕੇ ਫੇਰ ਆਪ ਖੁਸ਼ ਹੋਣਾ ਇਹ ਆਦਮੀ ਦੀ ਆਦਤ ਹੈ।

ਰਾਜਾ ਰਾਣੀ ਦੀ ਇਹ (ਦਿਲ ਲੱਗੀ,) ਰਾਸ-ਬਿਹਾਰੀ ਲਈ ਜ਼ਹਿਰ ਦਾ ਕੰਮ ਕਰ ਗਈ, ਰਾਣੀ ਨਾਲ ਪਹਿਚੇ ਹੋਣ ਬਾਦ ਰਾਸ ਬਿਹਾਰੀ ਦੇ ਖਾਣ ਪੀਣ ਦੇ ਇੰਤਜ਼ਾਮ ਵਿਚ ਗੜ ਬੜ ਹੋ ਗਈ, ਅਮੀਰਾਂ ਦੇ ਨੌਕਰ

ਹਮੇਸ਼ਾਂ ਕੰਮ ਚੋਰ ਹੁੰਦੇ ਹਨ, ਰਾਣੀ ਦਾ ਰੁੱਖ ਵੇਖਕੇ ਓਹ ਕਈ ਤਰ੍ਹਾਂ ਰਾਸ ਬਿਹਾਰੀ ਦੀ ਬੇਜ਼ਤੀ ਕਰਦੇ, ਨਫ਼ਰਤ ਹੋਣ ਲੱਗ ਪਈ।

ਰਾਣੀ ਨੇ ਇਕ ਦਿਨ ਪੱਤਵੇ ਨੂੰ ਗੁੱਸੇ ਹੋਕੇ ਕਿਆ।

"ਤੂੰ ਕਿਥੇ ਰਹਿੰਦਾ ਹੈਂ ? ਕੰਮ ਵੇਲੇ ਪਤਾ (ਈ) ਨਹੀਂ ਲੱਗਦਾ, ਵਾਜਾਂ ਮਾਰ ਕੇ ਸਿਰ ਪੀੜ ਹੋਣ ਲਗ ਪਈ ਏ।"

ਰਾਣੀ ਦੀਆਂ ਅਖਾਂ ਲਾਲ ਸਨ ਅਤੇ ਮੂੰਹ ਵੀ ਲਾਲ ਸੀ।

"ਸਰਕਾਰ, ਰਾਜਾ ਸਾਹਿਬ ਦੇ ਹੁਕਮ ਨਾਲ ਮੈਨੂੰ ਸਾਰਾ ਦਿਨ ਬਿਹਾਰੀ ਬਾਬੂ ਦੀ ਸੇਵਾ ਵਿਚ ਰਹਿਣਾ ਪੈਂਦਾ ਹੈ, ਮੈਂ ਕਹਿਣਾ ਕਿਸ ਤਰ੍ਹਾਂ ਮੋੜ ਸਕਦਾ ਹਾਂ।"

ਪਤਵੇ ਦੇ ਹਥ ਜੁੜੇ ਹੋਏ ਸਨ, ਅਤੇ ਮੂੰਹ ਤੇ ਅਧੀਨਤਾ ਦੇ ਚਿੰਨ੍ਹ।

"ਤੂੰ ਬੜਾ ਬੇ-ਵਕੂਫ ਹੈਂ, ਸਾਰਾ ਦਿਨ ਉਥੇ ਰਹਿਣ ਦੀ ਕੋਈ ਲੋੜ ਨਹੀਂ, ਰੋਟੀ ਬਣਾਕੇ ਆ ਜਾਇਆ ਕਰ।" ਭਾਵ ਰਾਣੀ ਨੇ ਇਸ ਬੇ-ਪ੍ਰਵਾਹੀ ਨਾਲ ਇਹ ਗਲ ਕਹੀ ਕਿ ਪਤਵਾ ਉਸ ਦੇ ਦਿਲ ਦਾ ਭਾਵ ਨਾ ਸਮਝ ਸਕਿਆ।

ਦੂਸਰੇ ਹੀ ਦਿਨ ਤੋਂ ਉਹ ਹਾਲ ਹੋਣ ਲਗਾ, ਕਿ ਰਾਸ ਬਿਹਾਰੀ ਤੰਗ ਆ ਗਿਆ, ਖਾਨਾ ਖਰਾਬ ਮਿਲਣ ਲੱਗਾ ਅਧਾ ਖਾਂਧਾ ਅਤੇ ਅਧਾ ਛਡ ਦੇਂਦਾ, ਕਿੰਨਾਂ ਚਿਰ ਅਵਾਜ਼ਾਂ ਮਾਰਨ ਤੇ ਵੀ ਪਤਵਾ ਨਾ ਆਉਂਦਾ, ਇਕ ਇਕ ਚੀਜ਼ ਵਾਸਤੇ ਸੌ ਸੌ ਵਾਰੀ ਕਹਿਣਾ ਪੈਂਦਾ, ਅਭਿਆਸ ਨਾ ਹੋਣ ਤੇ ਵੀ ਰਾਸ ਬਿਹਾਰੀ ਐਧਰ ਉਧਰ ਹਥ ਮਾਰਨ ਲਗ ਗਿਆ। ਕਦੀ ਕਦੀ ਖਾਨਾ ਚੰਗਾ ਨਾ ਮਿਲਣ ਕਰ ਕੇ ਭੁੱਖਾ ਹੀ ਸੌਣਾ ਪੈਂਦਾ। ਇਨ੍ਹਾਂ ਸਭ ਛੋਟੀਆਂ ਗੱਲ਼ਾਂ ਤੋਂ ਰਾਜਾ ਸਾਹਿਬ ਕੋਲ ਸ਼ਕਾਇਤ ਕਰਨਾ ਠੀਕ ਨਹੀਂ ਸੀ, ਕਿਸੇ ਨੌਕਰ ਨਾਲ ਝਗੜਾ ਕਰ ਕੇ ਆਪਣੀ ਬੇ-ਇਜ਼ਤੀ ਦਾ ਮੌਕਾ ਵੀ ਨਹੀਂ

ਸੀ ਲਿਆਉਣਾ ਚਾਹੁੰਦਾ, ਇਸ ਤਰ੍ਹਾਂ ਹੁਣ ਉਸਦੀ ਅੰਦਰੋ ਅੰਦਰ ਬੇਇਜ਼ਤੀ ਹੋਣ ਲੱਗੀ ਪਰ ਵਿਚਾਰਾ ਚੁਪ ਸੀ, ਬਿਲਕੁਲ ਚੁਪ।

ਇਨ੍ਹਾਂ ਦਿਨਾਂ ਵਿਚ, ਸੁਭੱਦ੍ਰਾ ਹਟਨ ਨਾਟਕ ਦੀ ਤਿਆਰੀ ਹੋ ਰਹੀ ਸੀ, ਖੇਡਨ ਵਾਲੇ ਤਿਆਰ ਸਨ, ਦੁਸ਼ਹਿਰੇ ਵਾਲੇ ਦਿਨ ਰਾਜਾ ਸਾਹਿਬ ਦੀ ਵੱਡੀ ਬਾਰਾਂਦਰੀ ਵਿਚ ਖੇਲ ਹੋਈਆਂ, ਰਾਜਾ ਸਾਹਿਬ ਨੇ ਕ੍ਰਿਸ਼ਨ ਦਾ ਪਾਰਟ ਕੀਤਾ, ਅਤੇ ਰਾਸ ਬਿਹਾਰੀ ਨੇ ਅਰਜਨ ਦਾ ਜਿਹੋ ਜਿਹਾ ਗਲਾ ਸੀ, ਉਹੋ ਜਿਹਾ ਹੁਸਨ ਸੀ, ਵਾਹ ਵਾਹ ਦੀ ਅਤੇ ਤੋੜੀਆਂ ਦੀ ਅਵਾਜ਼ ਨਾਲ ਅਸਮਾਨ ਗੂੰਜ ਉਠਿਆ ਬਾਰੀ ਵਿਚ ਪੜਦੇ ਦੇ ਪਿਛੇ ਰਾਣੀ ਵੀ ਖੜੀ ਸੀ, ਅਤੇ ਸਾਰਾ ਨਜ਼ਾਰਾ ਆਪਣੀਆਂ ਅਖਾਂ ਨਾਲ ਵੇਖ ਰਹੀ ਸੀ, ਰਾਤੀਂ ਰਾਜਾ ਸਾਹਿਬ ਮਹੱਲ ਵਿਚ ਆਏ ਅਤੇ ਹਸ ਕੇ ਰਾਣੀ ਕੋਲੋਂ ਪੁਛਿਆ।

"ਖੇਲ ਕਿਹੋ ਜਿਹਾ ਸੀ?"

"ਰਾਸ ਬਿਹਾਰੀ ਨੇ ਹੈਰਾਨ ਕਰ ਦਿਤਾ ਉਸ ਨੇ ਤਾਂ ਕੁਮਾਲ ਦਾ ਪਾਰਟ ਕੀਤਾ ਚੇਹਰਾ ਤਾਂ ਵਡੇ ਘਰ ਦੇ ਮੁੰਡਿਆਂ ਵਰਗਾ ਹੈ ਅਤੇ ਗਲਾ ਵੀ ਬਹੁਤ ਚੰਗਾ ਹੈ, ਠੀਕ ਹੀ ਉਹ ਅਰਜਨ ਬਨਣ ਦੇ ਲਾਇਕ ਸੀ।"

ਜ਼ਨਾਨੀ ਜਦੋਂ ਤਾਰੀਫ ਕਰਦੀ ਹੈ ਤਾਂ ਬੁਰਾ ਭਲਾ ਨਹੀਂ ਦੇਖਦੀ।

ਰਾਜਾ ਸਾਹਿਬ ਨੇ ਠਠੇ ਨਾਲ ਕਿਆ।

"ਮੇਰਾ ਮੂੰਹ ਤਾਂ ਸ਼ਾਇਦ ਇਹੋ ਜਿਹਾ ਨਹੀਂ ਅਤੇ ਅਵਾਜ਼ ਵੀ ਚੰਗੀ ਨਹੀਂ।"

"ਕੋਈ ਗਲ ਹੋਵੇ ਉਸਨੂੰ ਆਪਣੇ ਵਲ ਖਿਚਣ ਦੀ ਕੋਸ਼ਸ਼ ਕਰਦੇ ਹਨ ਕੀ ਮੈਂ ਜੋ ਕੁਝ ਕਿਹਾ ਹੈ, ਗਲਤ ਹੈ?"

ਰਾਣੀ ਦੇ ਲਫਜ਼ਾਂ ਵਿਚ ਹਿੰਮਤ ਦੀ ਝਲਕ ਸੀ।

ਰਾਜਾ ਸਾਹਿਬ ਨੇ ਪਹਿਲਾਂ ਇਸ ਤੋਂ ਵੀ ਜ਼ਿਆਦਾ ਜ਼ੋਰ ਨਾਲ ਰਾਸ

ਬਿਹਾਰੀ ਦੀ ਪ੍ਰਸੰਸਾ ਕਰ ਚੁਕੇ ਸਨ, ਪਰ ਅਜ ਰਾਣੀ ਦੇ ਮੂੰਹੋਂ ਥੋੜੀ ਜਹੀ ਪ੍ਰਸੰਸਾ ਸੁਣ ਉ ਉਨ੍ਹਾਂ ਨੂੰ ਇਹ ਮਲੂਮ ਹੋਣ ਲੱਗਾ ਕਿ ਰਾਸ ਬਿਹਾਰੀ ਵਿਚ ਗਾਉਣ ਵਜਾਉਣ ਦੀ ਕੋਈ ਖਾਸ ਗਲ ਨਹੀਂ ਸਿਰਫ ਬੇ-ਸਮਝ ਲੋਕ ਉਸ ਦੀ ਪ੍ਰਸੰਸਾ ਦੇ ਪੁਲ ਬੰਨਦੇ ਹਨ ਸਮਝਦੇ ਮਿੱਟੀ ਵੀ ਨਹੀਂ ਇਸ ਦਾ ਮੂੰਹ ਕੋਈ ਖਾਸ ਸੋਹਣਾ ਨਹੀਂ, ਕੁਝ ਦਿਨ ਪਹਿਲਾਂ ਰਾਜਾ ਸਾਹਿਬ ਵੀ ਬੇ-ਸਮਝ ਮਨੁੱਖਾਂ ਦੀ ਫਰਿਸਤ ਵਿਚ ਸਨ, ਪਰ ਅਜ ਇਕ ਦਮ ਹੀ ਉਨ੍ਹਾਂ ਦਾ ਸਾਰਾ ਖਿਆਲ ਬਦਲ ਗਿਆ, ਸ਼ਾਇਦ ਉਨ੍ਹਾਂ ਦਾ ਦਿਮਾਗ ਠੀਕ ਹੋ ਚੁਕਾ ਸੀ।

ਆਪਣੀ ਅਕਲ ਹਰ ਇਕ ਨੂੰ ਵੱਡੀ ਲਗਦੀ ਹੈ।

ਦੂਸਰੇ ਹੀ ਦਿਨ ਰਾਸ ਬਿਹਾਰੀ ਦੇ ਖਾਨ ਪੀਣ ਦਾ ਪ੍ਰਬੰਧ ਪਹਿਲਾਂ ਨਾਲੋਂ ਚੰਗਾ ਹੋ ਗਿਆ।

ਇਕ ਦਿਨ ਰਾਣੀ ਨੇ ਰਾਜਾ ਸਾਹਿਬ ਨੂੰ ਕਿਆ।

"ਰਾਸ ਬਿਹਾਰੀ ਨੂੰ ਕਿਸੇ ਚੰਗੇ ਜਹੇ ਮਕਾਨ ਵਿਚ ਰਖਣਾ ਚਾਹੀਦਾ ਹੈ, ਬਾਹਰਲੇ ਕਮਰੇ ਵਿਚ ਉਹ ਔਖਾ ਹੁੰਦਾ ਹੋਵੇਗਾ ਭਾਵੇਂ ਹੁਣ ਗਰੀਬ ਹੈ ਪਰ ਹੈ ਤਾਂ ਰਈਸ ਦਾ ਲੜਕਾ ਓੜਕ ਓਹਨੇ ਵੀ ਅਮੀਰੀ ਦੇਖੀ ਹੈ ?"

ਇਹ ਸ਼ਬਦ ਰਾਜਾ ਸਾਹਿਬ ਦੇ ਦਿਲ ਵਿਚ ਤੀਰ ਦੀ ਤਰ੍ਹਾਂ ਲੱਗੇ ਪਰ ਰਾਨੀ ਦੀ ਗਲ ਨੂੰ ਹਾਸੇ ਵਿਚ ਗੁਆ ਦਿਤਾ ਓਹ ਘਰ ਵਿਚ ਲੜਾਈ ਦਾ ਬੀ ਨਹੀਂ ਸੀ ਬੀਜਨਾ ਚਾਹੁੰਦੇ।

ਰਾਨੀ ਨੇ ਜ਼ੋਰ ਦਿਤਾ ਕਿ ਰਾਜਕੁਮਾਰ ਦੇ ਜਨਮ ਦਿਨ ਦੀ ਖੁਸ਼ੀ ਵਿਚ ਫੇਰ ਨਾਟਕ ਹੋਵੇ ਪਰ ਰਾਜਾ ਸਾਹਿਬ ਨੇ ਅਨ-ਸੁਨਿਆਂ ਕਰ ਦਿਤਾ ਉਨ੍ਹਾਂ ਦਾ ਖਿਆਲ ਹੀ ਦੂਸਰੇ ਪਾਸੇ ਸੀ ।

"ਕੀ ਰਾਨੀ ਰਾਸ ਬਿਹਾਰੀ ਵਲ ਜਾ ਰਹੀ ਹੈ।"

ਇਕ ਦਿਨ ਰਾਜਾ ਸਾਹਿਬ ਨੇ ਕਿਸੇ ਕੰਮ ਦੇ ਕਾਰਨ ਨੌਕਰ ਨੂੰ ਡਾਂਟਿਆ, ਉਸਨੇ ਹੱਥ ਜੋੜ ਕੇ ਬੇਨਤੀ ਕੀਤੀ।

"ਕੀ ਕਰਾਂ, ਰਾਨੀ ਸਾਹਿਬ ਦੇ ਹੁਕਮ ਨਾਲ ਰਾਤ ਦਿਨ ਬਿਹਾਰੀ ਬਬੂ ਦੀ ਸੇਵਾ ਕਰਨੀ ਪੈਂਦੀ ਹੈ।"

ਰਾਜਾ ਸਾਹਿਬ ਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ, ਗੁੱਸੇ ਹੋ ਕੇ ਬੋਲੇ।

"ਵਾਹ ਬਿਹਾਰੀ ਬਾਬੂ ਵੀ ਕਿਥੋਂ ਦੇ ਨਵਾਬ ਹਨ, ਕੀ ਆਪਣੇ ਹਥਾਂ ਨਾਲ ਕੁਝ ਨਹੀਂ ਕਰ ਸਕਦੇ।"

ਦੂਸਰੇ ਹੀ ਦਿਨ ਰਾਸ ਬਿਹਾਰੀ ਦਾ ਗਲ ਫੇਰ ਬੁਰਾ ਹੋ ਗਿਆ।

ਸ਼ਾਮ ਦਾ ਵੇਲਾ ਸੀ, ਅਸਮਾਨ ਕੁਝ ਗਹਿਰਾ ਸੀ, ਰਾਜਾ ਸਾਹਿਬ ਖਾਨਾ ਖਾ ਰਹੇ ਸਨ, ਰਾਣੀ ਸਾਹਿਬ ਪੱਖਾ ਝਲ ਰਹੀ ਸੀ ਅਤੇ ਬੋਲ ਉਠੀ।

ਜਿਥੇ ਤੁਸੀਂ ਗਾਨਾ ਸੁਣ ਦੇ ਹੋ ਉਥੇ ਉਪਰ ਦੀ ਛਤ ਵਿਚ ਮੈਂ ਵੀ ਰਹਿਣਾ ਚਾਹੁੰਦੀ ਹਾਂ ਮੈਨੂੰ ਗਾਨਾ ਚੰਗਾ ਲੱਗਦਾ ਹੈ ਤੁਸੀਂ ਵੀ ਤਾਂ ਗਾਨੇ ਦੇ ਸ਼ੌਕੀਨ ਹੋ।

ਰਾਮੇਸ਼੍ਵਰ ਸਿੰਘ ਉਸੇ ਦਿਨ ਤੋਂ ਪਹਿਲਾਂ ਦੀ ਤਰ੍ਹਾਂ ਵਕਤ ਸਿਰ ਖਾਨਾ ਖਾਣ ਲੱਗਾ, ਘਰ ਪਹੁੰਚਣ ਲੱਗੇ ਸਾਰੀਆਂ ਗੱਲਾਂ ਠੀਕ ਹੋਣ ਲੱਗੀਆਂ, ਗਾਨਾ ਆਦਿ ਬੰਦ ਹੋ ਗਿਆ।

ਜ਼ਿਮੀਂਦਾਰਾਂ ਦਾ ਹਿਸਾਬ ਕਿਤਾਬ ਦੁਪਹਿਰ ਨੂੰ ਦੇਖਿਆ ਜਾਂਦਾ ਸੀ, ਇਕ ਦਿਨ ਕੁਝ ਪਹਿਲਾਂ ਹੀ ਵੇਹਲ ਮਿਲਣ ਕਰ ਕੇ ਰਾਜਾ ਸਾਹਿਬ ਅੰਦਰ ਗਏ, ਅਤੇ ਦੇਖਿਆ ਕਿ ਰਾਣੀ ਕੁਝ ਪੜ੍ਹ ਰਹੀ ਹੈ, ਅਤੇ ਝੂਲ਼ ਰਹੀ ਹੈ, ਉਨ੍ਹਾਂ ਨੇ ਪੁਛਿਆ, "ਇਹ ਕੀ ਪੜ੍ਹ ਰਹੀ ਹੈਂ?" ਬੁਲ੍ਹਾਂ ਤੇ ਸ਼ਰਾਰਤ ਦੇ ਚਿੰਨ੍ਹ ਸਨ ਰਾਣੀ ਦੇ ਚੇਹਰੇ ਤੇ ਸ਼ਰਮ ਦੀ ਲਾਲੀ ਦੌੜ ਪਈ ਉਸ ਨੇ ਸ਼ਰਮ

ਨਾਲ ਸਿਰ ਨੀਵਾਂ ਪਾ ਲਿਆ ਅਤੇ ਰੁਕਦੀ ਰੁਕਦੀ ਬੋਲੀ।

"ਰਾਸ ਬਿਹਾਰੀ ਦੇ ਗਾਨਿਆਂ ਦੀ ਕਿਤਾਬ ਨੌਕਰਾਨੀ ਭੇਜ ਕੇ ਮੰਗ-ਵਾਈ ਹੈ, ਇਕ ਅਧਾ ਗਾਨਾ ਯਾਦ ਕਰਾਂਗੀ, ਤੁਹਾਡਾ ਸ਼ੌਕ ਤਾਂ ਇਕ ਦਮ ਠੰਡਾ ਹੋ ਗਿਆ ਹੈ, ਸੁਣ ਤੇ ਸਕਦੀ ਨਹੀਂ ਪੜ੍ਹ ਕੇ ਹੀ ਦਿਲ ਖੁਸ਼ ਕਰ ਲਵਾਂਗੀ।"

ਉਸੇ ਵੇਲੇ ਰਾਣੀ ਨੂੰ ਇਹ ਖਿਆਲ ਨਾ ਰਿਹਾ, ਬਹੁਤ ਚਿਰ ਪਹਿਲਾਂ ਰਾਜਾ ਸਾਹਿਬ ਦੇ ਇਸ ਸ਼ੌਕ ਨੂੰ ਮੈਂ ਦੂਰ ਕਰਨ ਦੀ ਕੋਸ਼ਸ਼ ਕਰਦੀ ਸਾਂ, ਅਤੇ ਹੁਣ ਉਸੇ ਉਤੇ ਪਛਤਾ ਰਹੀ ਹਾਂ।

ਤੀਸਰੇ ਦਿਨ...........

ਰਾਸ ਬਿਹਾਰੀ ਨੂੰ ਕੱਢ ਦਿਤਾ, ਉਨ੍ਹਾਂ ਨੂੰ ਇਸ ਗਲ ਦੀ ਕੋਈ ਪਰਵਾਹ ਨਹੀਂ ਸੀ ਕਿ ਇਕ ਚੰਗੇ ਘਰਾਣੇ ਦਾ ਮੁੰਡਾ ਕਿਸ ਤਰ੍ਹਾਂ ਗੁਜ਼ਾਰਾ ਕਰੇਗਾ ਪਤਾ ਨਹੀਂ ਉਹਨੂੰ ਰੋਟੀ ਵੀ ਨਸੀਬ ਨਾ ਹੋਵੇ, ਪਰ ਉਸ ਵਿਚਾਰੇ ਦਾ ਕੀ ਜ਼ੋਰ ਸੀ, ਨੌਕਰ, ਮਖਨ ਵਿਚੋਂ ਵਾਲ ਦੀ ਤਰ੍ਹਾਂ ਵਖਰਾ ਕੀਤਾ ਜਾ ਸਕਦਾ ਹੈ।

ਰਾਸ ਬਿਹਾਰੀ ਨੂੰ ਸਿਰਫ ਕਢੇ ਜਾਣ ਦਾ ਦੁਖ ਹੀ ਨਹੀਂ ਹੋਇਆ ਪਰ ਦਿਲ ਵੀ ਟੁਟ ਗਿਆ ਐਨੇ ਦਿਨ ਕੱਠੇ ਰਹਿਣ ਕਰ ਕੇ ਉਸਨੂੰ ਸਭ ਨਾਲ ਪਿਆਰ ਪੈ ਗਿਆ ਸੀ, ਨੌਕਰੀ ਦੀ ਬਜਾਏ ਰਾਜਾ ਸਾਹਿਬ ਦਾ ਪਿਆਰ ਜ਼ਿਆਦਾ ਕੀਮਤੀ ਸੀ, ਉਹ ਬਹੁਤ ਸੋਚਣ ਤੇ ਵੀ ਸਮਝ ਨਾ ਸਕਿਆ, ਕਿ ਕੀ ਗਲਤੀ ਹੋਈ ਹੈ ਜਿਸ ਦਾ ਅੰਤ ਇਹ ਹੋਇਆ ਅਤੇ ਹੁਣ ਮੇਰਾ ਮੂੰਹ ਵੀ ਨਹੀਂ ਦੇਖਣਾ ਚਾਹੁੰਦੇ।

ਉਸਨੇ ਇਕ ਹਾਹੁਕਾ ਭਰ ਕੇ ਆਪਣਾ ਸਮਾਨ ਚੁਕਿਆ ਅਤੇ ਚਲਾ ਗਿਆ ਜਾਂਦੀ ਵਾਰੀ ਬਚੇ ਹੋਏ ਦੋ ਰੁਪਏ ਪਤਵਾ ਨੂੰ ਇਨਾਮ ਦੇ ਗਿਆ

ਦੋਨਾਂ ਦੀਆਂ ਅੱਖਾਂ ਵਿਚ ਅਥਰੂ ਸਨ ਪਰ ਕੁਦਰਤ ਮਨੁੱਖੀ ਆਦਤ ਤੇ ਹਸ ਰਹੀ ਸੀ।

# ਇਕ ਰਾਜਾ ਸੀ

"ਇਕ ਰਾਜਾ ਸੀ।"

ਬਾਲ ਅਵਸਥਾ ਵਿਚ ਇਹ ਪਤਾ ਕਰਨ ਦਾ ਖਿਆਲ ਵੀ ਨਹੀਂ ਸੀ, ਕਿ ਕਹਾਣੀ ਵਿਚ ਜੋ ਰਾਜਾ ਹੈ, ਓਹ ਕੌਣ ਸੀ, ਇਸ ਗਲ ਦੀ ਪਰਵਾਹ ਹੀ ਨਹੀਂ ਸੀ, ਕਿ ਇਸ ਦਾ ਨਾਂ ਭੀਮ ਬਲਰਾਮ ਯਾ ਦੁਰਯੋਧਨ ਸੀ, ਓਹ ਦਿੱਲੀ ਵਿਚ ਰਹਿੰਦਾ ਸੀ, ਕਦੀ ਅਯੁਧਿਆ ਵਿਚ। ਇਕ ਸਤ ਸਾਲਾਂ ਦਾ ਬੱਚਾ ਤਾਂ ਇਸ ਗੱਲ ਵਿਚ ਖੁਸ਼ ਹੁੰਦਾ ਹੈ - ਕਿ "ਇਕ ਸੀ ਰਾਜਾ।"

ਪਰ ਅਜ ਕਲ ਦੇ ਜ਼ਮਾਨੇ ਦੇ ਲੋਕ ਹਰ ਇਕ ਗਲ ਦੀ ਜੜ੍ਹ ਤਕ ਪਹੁੰਚਨ ਦੀ ਕੋਸ਼ਸ਼ ਕਰਦੇ ਹਨ ਜਦੋਂ ਕਦੀ ਕੋਈ ਕਿੱਸਾ ਉਨ੍ਹਾਂ ਦੇ ਕੰਨਾਂ ਤਕ ਪਹੁੰਚਦਾ ਹੈ, ਤਾਂ ਇਸਦੇ ਹਰ ਹਿਸੇ ਤੇ ਧਿਆਨ ਦੇਣਾ ਓਹ ਆਪਣਾ ਫਰਜ਼ ਸਮਝਦੇ ਹੋਏ ਪੁਛਦੇ ਹਨ।

"ਰਾਜਾ ਤਾਂ ਸੀ, ਪਰ ਕੌਣ ?"

ਜਿਸ ਤਰ੍ਹਾਂ ਦੇ ਪਾਠਕ ਹਨ, ਉਸੇ ਤਰ੍ਹਾਂ ਦੇ ਕਹਾਨੀ ਲੇਖਕ ਹੋ ਗਏ ਹਨ, ਓਹ ਵੀ ਹਰ ਗਲ ਦਾ ਪਹਿਲਾਂ ਹੀ ਖਿਆਲ ਰਖਦੇ ਹਨ, ਅਤੇ ਕੋਈ ਵੀ ਗਲ ਮਤਲਬ ਕਢੇ ਤੋਂ ਬਿਨਾਂ ਨਹੀਂ ਰਹਿਣ ਦੇਂਦੇ ਜਦੋਂ

ਓਹ ਕਹਾਨੀ ਲਿਖਦੇ ਹਨ, ਤਾਂ ਇਸ ਤਰ੍ਹਾਂ ਸ਼ੁਰੂ ਕਰਦੇ ਹਨ।

"ਚਿਰ ਹੋਇਆ ਇਕ ਰਾਜਾ ਸੀ, ਉਸ ਦਾ ਨਾਂ ਸੀ ਪਵਨ।"

ਪਰ ਫੇਰ ਵੀ ਕਈ ਪਾਠਕਾਂ ਨੂੰ ਤਸੱਲੀ ਨਹੀਂ ਹੁੰਦੀ, ਕਿਉਂਕਿ ਉਨਾਂ ਦਾ ਸੁਭਾ ਹੀ ਸ਼ਕ ਵਾਲਾ ਹੁੰਦਾ ਹੈ, ਹਰ ਗਲ ਤੇ ਟੋਕ ਮਟੋਕੀ ਕਰਨੀ ਆਪਨਾ ਫਰਜ਼ ਸਮਝਦੇ ਹਨ।

ਅਤੇ ਫੇਰ ਪੁਛਦੇ ਹਨ।

"ਕੇਹੜਾ ਪਵਨ?"

ਬਾਲ ਅਵਸਥਾ ਵਿਚ ਕਦੀ ਵੀ ਕਿਸੇ ਗਲ ਦਾ ਖਿਆਲ ਨਹੀਂ ਸੀ ਆਇਆ, ਅਸੀਂ ਹਰ ਗਲ ਨੂੰ ਚੰਗੀ ਤਰ੍ਹਾਂ ਸਮਝ ਲੈਂਦੇ ਸਾਂ, ਜਿਸ ਤਰ੍ਹਾਂ ਸਾਨੂੰ ਕਿਸੇ ਗਲ ਦੀ ਲੋੜ ਹੀ ਨਹੀਂ, ਉਨ੍ਹਾਂ ਦਿਨਾਂ ਵਿਚ ਅਸੀਂ ਹਰ ਗਲ ਦੀ ਤੈਹ ਤਕ ਪਹੁੰਚ ਜਾਂਦੇ ਸਾਂ।

ਪਰ ਇਸ ਦੇ ਉਲਟ ਅਜ ਕਈ ਸਫੇ ਬੇ-ਫਾਇਦਾ ਕਾਲੇ ਕਰਨੇ ਪੈਂਦੇ ਹਨ, ਅਸਲ ਵਿਚ ਸਚਾਈ ਕੀ ਹੈ ਸਿਰਫ ਐਨੀ।

"ਇਕ ਸੀ ਰਾਜਾ।"

ਮੈਨੂੰ ਉਹ ਦਿਨ ਅਜੇ ਤਕ ਨਹੀਂ ਭੁਲਿਆ ਜਦੋਂ ਇਹ ਕਹਾਣੀ ਸ਼ੁਰੂ ਹੋਈ ਸੀ, ਸ਼ਾਮ ਦਾ ਵੇਲਾ ਸੀ ਮੀਂਹ ਬਹੁਤ ਜ਼ੋਰ ਵਿਚ ਸੀ, ਕਲਕਤੇ ਦੇ ਬਜ਼ਾਰ ਗਲੀਆਂ, ਕੂਚੇ ਸਭਨਾਂ ਵਿਚ ਬਹੁਤ ਪਾਣੀ ਵਹਿ ਰਿਹਾ ਸੀ, ਇਹ ਪ੍ਰਤੀਤ ਹੁੰਦਾ ਸੀ, ਕਿ ਜਲ ਥਲ ਇਕ ਹੋ ਰਹੇ ਹਨ, ਸਾਡੀ ਗਲੀ ਵਿਚ ਵੀ ਗੋਡਿਆਂ ਤਕ ਪਾਣੀ ਵਹਿ ਰਿਹਾ ਸੀ, ਇਸ ਗਲ ਵਿਚ ਮੈਂ ਬਹੁਤ ਖੁਸ਼ ਸੀ, ਕਿਉਂਕਿ ਮੈਨੂੰ ਪਤਾ ਸੀ ਕਿ ਇਸ ਤੁਫਾਨ ਵਿਚ ਮੇਰਾ ਮਾਸਟਰ ਨਹੀਂ ਆਵੇਗਾ ਮੈਂ ਬਰਾਂਡੇ ਵਿਚ ਕੁਰਸੀ ਉਤੇ ਬੈਠਾ ਹੋਇਆ ਕੁਦਰਤ ਦੇ ਇਸ ਸੋਹਣੇ ਨਕਸ਼ੇ ਦਾ ਸੁਆਦ ਲੈ ਰਿਹਾ ਸੀ, ਅਤੇ ਦੂਸਰੇ ਪਾਸੇ ਡਰ ਨਾਲ ਕੰਬ

ਵੀ ਰਿਹਾ ਸੀ, ਮੇਰੀਆਂ ਅਖਾਂ ਮੀਂਹ ਦੀਆਂ ਕਨੀਆਂ ਅਤੇ ਅਸਮਾਨ ਦੇ ਬਦਲਾਂ ਵਲ ਸਨ, ਜਦੋਂ ਮੀਂਹ ਕੁਝ ਘਟ ਹੁੰਦਾ, ਮੇਰੇ ਦਿਲ ਦੀ ਧੜਕਨ ਵਧ ਜਾਂਦੀ, ਮੈਂ ਪ੍ਰਮਾਤਮਾਂ ਅਗੇ ਬੇਨਤੀ ਕਰਨ ਲੱਗਾ ਕਿ ਅਜ ਅਠ ਵਜੇ ਤਕ ਮੀਂਹ ਬੰਦ ਨਾ ਹੋਵੇ, ਖਿਆਲ ਇਹ ਸੀ, ਮਾਸਟਰ ਨਾ ਆਏ ਅਤੇ ਮੈਨੂੰ ਇਸ ਗਲੋਂ ਛੁਟੀ ਮਿਲੇ, ਪਤਾ ਨਹੀਂ ਇਹ ਮੇਰੀ ਬੇਨਤੀ ਦਾ ਅਸਰ ਸੀ ਰਬ ਦੀ ਮਰਜ਼ੀ ਮੀਂਹ ਬੰਦ ਨਾ ਹੋਇਆ, ਪਰ ਅਫਸੋਸ ਮੇਰਾ ਮਾਸਟਰ ਆ ਗਿਆ, ਜਿਸ ਵੇਲੇ ਮੈਨੂੰ ਇਸ ਦੀ ਛਤਰੀ ਦਿੱਸੀ, ਮੇਰੇ ਦਿਲ ਵਿਚ ਜੋ ਖੁਸ਼ੀ ਦੀ ਲਹਿਰ ਸੀ, ਉਹ ਇਕ ਦਮ ਬਸ ਹੋ ਗਈ, ਆਸ ਉਮੀਦੀ ਬਦਲ ਗਈ, ਦਿਲ ਟੋਟੇ ਟੋਟੇ ਹੋ ਗਿਆ, ਮੈਂ ਦਿਲ ਹੀ ਦਿਲ ਵਿਚ ਬਹੁਤ ਗਾਲ੍ਹਾਂ ਕਢੀਆਂ ਉਸਦੀ ਛਤਰੀ ਵੇਖਦਿਆਂ ਹੀ ਮੈਂ ਆਪਣੀ ਮਾਤਾ ਅਤੇ ਦਾਦੀ ਤਾਸ਼ ਵਿਚ ਮਗਨ ਸਨ, ਮੈਂ ਉਛਲ ਕੇ ਮੰਜੀ ਤੇ ਚੜ੍ਹ ਗਿਆ, ਅਤੇ ਚੱਦਰ ਲੈ ਕੇ ਲੰਮਾ ਪੈ ਗਿਆ, ਫੇਰ ਮਾਂ ਨੂੰ ਕਿਹਾ।

"ਮਾਤਾ ਜੀ, ਮਾਸਟਰ ਸਾਹਿਬ ਆ ਗਏ ਹਨ, ਪਰ ਮੇਰੇ ਸਿਰ ਵਿਚ ਬਹੁਤ ਪੀੜ ਹੋ ਰਹੀ ਹੈ।

"ਮੇਰਾ ਖਿਆਲ ਹੈ ਕਿ ਅਜ ਸਬਕ ਨਾ ਲਵਾਂ ਤਾਂ ਚੰਗਾ ਹੈ।"

ਮੇਰਾ ਖਿਆਲ ਹੈ ਕਿ ਇਹ ਰਾਜ਼ੀ ਕਿਸੇ ਬੱਚੇ ਨੂੰ ਪੜ੍ਹਨ ਵਾਸਤੇ ਨਾ ਦਿਤੀ ਜਾਵੇਗੀ ਅਤੇ ਖਾਸ ਕਰਕੇ ਵਿਦਯਾਰਥੀਆਂ ਦੀਆਂ ਪੜ੍ਹਨ ਵਾਲੀਆਂ ਪੋਥੀਆਂ ਵਿਚ ਵਿਸ ਦਾ ਲਿਖਿਆ ਜਾਨਾ ਬਿਲਕੁਲ ਨਾਂ ਮੁਮਕਨ ਹੈ, ਕਿਉਂਕਿ ਮੇਰੀ ਓਹ ਗਲ ਬਿਲਕੁਲ ਫਜ਼ੂਲ ਤੇ ਨਾ ਮੁਨਾਸਿਬ ਸੀ, ਅਤੇ ਫੇਰ ਵਾਧਾ ਏਹ ਕਿ ਦੰਡ ਮਿਲਨ ਦੀ ਥਾਂ ਮੇਰੀ ਏਹ ਫਜ਼ੂਲ ਬੇਨਤੀ ਮਨਜ਼ੂਰ ਹੋ ਗਈ, ਹੁਣ ਜਦ ਮੈਂ ਸੋਚਦਾ ਹਾਂ ਤਾਂ ਹੈਰਾਨੀ ਹੁੰਦੀ ਹੈ। ਆਪਨੇ ਉਤੇ ਤਾਂ ਹੋਨੀ ਹੀ ਚਾਹੀਦੀ ਹੈ ਨਾਲ ਮਾਂ ਤੇ ਵੀ, ਮਾਂ ਨੇ ਕਿਹਾ।

"ਅੱਛਾ"

ਫੇਰ ਨੌਕਰ ਨੂੰ ਕਿਹਾ।

"ਮਾਸਟਰ ਨੂੰ ਇਹ ਕੇਹ ਕੇ ਕਿ ਉਹ ਮੁੜ ਜਾਵੇ, ਬਚੇ ਦੇ ਸਿਰ ਪੀੜ ਹੁੰਦੀ ਹੈ" ਇਹ ਤਾਂ ਸਾਫ ਪਤਾ ਲਗਦਾ ਹੈ ਕਿ ਮਾਂ ਨੇ ਮੇਰੀ ਇਸ ਝੂਠੀ ਬਿਮਾਰੀ ਨੂੰ ਕੋਈ ਡਰ ਵਾਲੀਆਂ ਨਹੀਂ ਖਿਆਲ ਕੀਤਾ, ਓਹ ਕਿੰਨਾਂ ਚਿਰ ਤਾਸ਼ ਖੇਡਦੀ ਰਹੀਆਂ, ਕਿਉਕਿ ਮੇਰੀ ਮਾਂ ਮੈਨੂੰ ਚੰਗੀ ਤਰ੍ਹਾਂ ਜਾਨਦੀ ਸੀ, ਪਾਠਕ ਇਹ ਤਾਂ ਜਾਨਦੇ ਹਨ ਕਿ ਇਕ ਸਤਾਂ ਵਰ੍ਹਿਆਂ ਦੇ ਬਚੇ ਲਈ ਬਹੁਤਾ ਚਿਰ ਬਹਾਨਾ ਚਲਾਣਾ ਮੁਸ਼ਕਿਲ ਹੀ ਨਹੀਂ ਸਗੋਂ ਅਨਹੋਣੀ ਗੱਲ ਹੈ, ਪੰਜਾਂ ਮਿੰਟਾਂ ਪਿਛੋਂ ਹੀ ਮੈਂ ਦਾਦੀ ਨਾਲ ਚੰਬੜ ਗਿਆ ਅਤੇ ਉਸਦੇ ਮੂੰਹ ਕੋਲ ਆਪਣਾ ਮੂੰਹ ਲੈ ਜਾ ਕੇ ਕਿਹਾ।

"ਅੰਮਾਂ ਕੋਈ ਕਹਾਨੀ ਸੁਨਾ ?"

ਪਰ ਓਹ ਆਪਣੀ ਖੇਡ ਵਿਚ ਐਨੀ ਮਗਨ ਸੀ ਕਿ ਮੈਨੂੰ ਕਿੰਨਾਂ ਚਿਰ ਉਡੀਕਨਾ ਪਿਆ ਅਤੇ ਕਿੰਨੀ ਵਾਰੀ ਕਿਹਾ, ਓੜਕ ਮੈਂ ਬਹੁਤ ਰੌਲਾ ਪਾਇਆ ਤਾਂ ਮਾਂ ਨੇ ਕਿਹਾ।

"ਐਨਾਂ ਰੌਲਾਂ ਕਿਓਂ ਪਾਨਾ ਪਿਆ ਏ, ਜ਼ਰਾ ਠੈਹਰ ਜਾ ਐਹ ਬਾਜੀ ਖਤਮ ਕਰ ਲੈਨ ਦੇਹ" ਪਰ ਮੈਂ ਫੇਰ ਵੀ ਨਾ ਹਟਿਆ ਤਾਂ ਮਾਂ ਨੇ ਗੁੱਸੇ ਵਿਚ ਆਕੇ ਪੱਤੇ ਸੁਟ ਦਿਤੇ ਅਤੇ ਬੋਲੀ।

"ਦਸ ਕੀ ਕਹਿਨੈ।"

ਮੈਂ ਉਸਦਾ ਦੁਪੱਟਾ ਫੜ ਲਿਆ ਅਤੇ ਆਪਣੀ ਮੰਜੀ ਵੱਲ ਲੈ ਗਿਆ, ਫੇਰ ਬੋਲਿਆ।

"ਕੋਹੀ ਕਹਾਨੀ ਸੁਨਾਓ।"

ਉਨ੍ਹਾਂ ਨੇ ਕਹਾਨੀ ਸ਼ੁਰੂ ਕੀਤੀ।

"ਇਕ ਰਾਜਾ ਸੀ"

"ਫਿਰ ?"

"ਇਸ ਦੀ ਇਕ ਰਾਨੀ ਸੀ।"

ਮੈਂ ਸੋਚਿਆ ਇਹ ਤਾਂ ਬਹੁਤ ਚੰਗਾ ਹੋਇਆ ਜੇ ਦੋ ਰਾਨੀਆਂ ਹੁੰਦੀਆਂ ਤਾਂ ਇਕ ਜਰੂਰ ਭੈੜੀ ਕਿਸਮਤ ਵਾਲੀ ਹੁੰਦੀ।

"ਅੱਛਾ ਫੇਰ ?"

ਰਾਜੇ ਦੇ ਘਰ ਕੋਈ ਪੁਤ੍ਰ ਨਹੀਂ।

ਇਸ ਛੋਟੀ ਉਮਰ ਵਿਚ ਮੈਨੂੰ ਇਸ ਗਲ ਦਾ ਖਿਆਲ ਨਹੀਂ ਸੀ ਕਿ ਮੁੰਡਾ ਨਾ ਹੋਣਾ ਵੀ ਭੈੜੀ ਕਿਸਮਤ ਹੈ, ਫੇਰ ਮਾਂ ਨੇ ਕਿਹਾ।

"ਰਾਜਾ ਤਪ ਕਰਨ ਜੰਗਲ ਵਿਚ ਚਲਾ ਗਿਆ।"

ਮੈਨੂੰ ਨਾਂ ਤਾਂ ਇਸ ਗਲ ਤੇ ਅਫਸੋਸ ਹੋਇਆ ਅਤੇ ਨਾ ਹੀ ਹੈਰਾਨੀ, ਦਾਦੀ ਨੇ ਕਹਾਣੀ ਨੂੰ ਸੁਨਾਉਂਦਿਆਂ ਸੁਣਾਉਂਦਿਆਂ ਕਿਹਾ।

ਰਾਜਾ ਆਪਨੀ ਰਾਨੀ ਅਤੇ ਇਹ ਛੋਟੀ ਜਹੀ ਕੁੜੀ ਨੂੰ ਮਹੱਲ ਵਿਚ ਛੱਡ ਗਿਆ ਸੀ, ਬਾਰਾ ਸਾਲ ਹੋ ਗਏ ਰਾਜਾ ਬਨ ਵਿਚ ਤਪ ਕਰਦਾ ਰਿਹਾ ਉਸਨੂੰ ਪਿਛੇ ਰਾਜ ਦਾ ਕੁਝ ਖਿਆਲ ਹੀ ਨਾ ਰਿਹਾ, ਅਤੇ ਨਾ ਹੀ ਕੁੜੀ ਦਾ,ਕਿ ਓਹ ਕੁੜੀ ਹੁਣ ਜਵਾਨੀ ਅਤੇ ਹੁਸਨ ਵਿਚ ਭਰਪੂਰ ਹੋ ਗਈ ਹੋਵੇਗੀ।

ਰਾਜ ਕੰਨਿਆ ਦੇ ਜੋਬਨ ਦਾ ਸੂਰਜ ਬਹੁਤ ਵਧ ਚੁਕਾ ਸੀ ਅਤੇ ਜਵਾਨੀ ਦੀ ਦੁਪੈਹਰ ਢੱਲ ਰਹੀ ਸੀ, ਜੇਹੜੀ ਕਲੀ ਸੀ, ਫੇਰ ਫੁਲ, ਅਤੇ ਹੁਣ ਓਹ ਵੀ ਮੁਰਝਾ ਰਿਹਾ ਸੀ, ਮਹਾਰਾਨੀ ਨੂੰ ਇਸ ਗਲ ਦਾ ਬਹੁਤ ਫਿਕਰ ਸੀ ਅਤੇ ਹਰ ਵੇਲੇ ਇਸੇ ਖਿਆਲ ਵਿਚ ਡੁਬੀ ਰਹਿੰਦੀ ਸੀ, ਧੀ ਦੀ ਜਵਾਨੀ ਉਸਦੀਆਂ ਅੱਖਾਂ ਅਗੇ ਰੁਲਦੀ ਜਾਂਦੀ ਸੀ, ਓਹ ਵੇਖਕੇ ਘਬਰਾ-

ਉਂਦੀ ਸੀ ਕਈ ਵਾਰੀ ਉਸ ਦੇ ਦਿਲ ਵਿਚ ਖਿਆਲ ਆਇਆ ਕਿ ਮੇਰੀ ਧੀ ਇਸ ਤਰ੍ਹਾਂ ਕੁਆਰੀ ਹੀ ਆਪਣਾ ਜੀਵਨ ਖਤਮ ਕਰ ਦੇਵੇਗੀ ? ਤਾਂ ਇਸਦੀ ਅਤੇ ਮੇਰੀ ਬਦਕਿਸਮਤੀ ਵਿਚ ਕੀ ਸ਼ਕ ਹੈ ?

ਕਾਫੀ ਸੋਚ ਵਿਚਾਰ ਤੋਂ ਪਿਛੋਂ ਰਾਨੀ ਨੇ ਇਕ ਦੂਤ ਭੇਜਿਆ, ਤੇ ਰਾਜੇ ਨੂੰ ਕਹਿ ਭੇਜਿਆ, ਕਿ ਮੇਹਰਬਾਨੀ ਕਰ ਕੇ ਇਕ ਦਿਨ ਲਈ ਹੀ ਮਹਲ ਵਿਚ ਆ ਕੇ ਖਾਣਾ ਖਾ ਲਓ ਰਾਜੇ ਨੂੰ ਤਰਸ ਆ ਗਿਆ ਅਤੇ ਉਸਨੇ ਰਾਣੀ ਦੀ ਇਹ ਬੇਨਤੀ ਮੰਨ ਲਈ, ਰਾਣੀ ਬੜੀ ਖੁਸ਼ ਹੋਈ, ਅਤੇ ਉਹਨੇ ਆਪਣੇ ਹਥਾਂ ਨਾਲ ਰੋਟੀ ਤਿਆਰ ਕੀਤੀ ਫੇਰ ਚੌਠ ਤਰ੍ਹਾਂ ਦੀਆਂ ਵਖੋ ਵਖ ਪਲੇਟਾਂ ਤਿਆਰ ਕੀਤੀਆਂ, ਚੰਨਣ ਦਾ ਤਖਤ ਬਣਵਾਇਆ ਅਤੇ ਬਹੁਤ ਸੋਹਣੀ ਗੱਦੀ ਨਾਲ ਸਜਾਇਆ, ਫੇਰ ਸੋਨੇ ਦੇ ਭਾਂਡਿਆਂ ਵਿਚ ਰੋਟੀ ਪਾ ਕੇ ਦਿਤੀ, ਰਾਜ ਕੁਮਾਰੀ ਤਖਤ ਦੇ ਪਿਛੋਂ ਖਲੋ ਕੇ ਮੋਰ ਛਲ ਝਲ ਰਹੀ ਸੀ, ਇਸ ਦੇ ਹੁਸਨਤੋਂ ਸਾਰਾ ਮਹਲ ਜੱਗ ਮੱਗਾ ਰਿਹਾਸੀ, ਉਸਦੇ ਹਿਲਦੇ ਹੋਏ ਹਥਾਂ ਵਿਚ ਨੂਰ ਦੀਆਂ ਕਿਰਨਾਂ ਨਿਕਲ ਕੇ ਖਿਲਰਦੀਆਂ ਸਨ।

ਰਾਜੇ ਨੇ ਰਾਜ ਕੁਮਾਰੀ ਵਲ ਵੇਖਿਆ ਅਤੇ ਵੇਖਦਾ ਹੀ ਦੰਗ ਰਹਿ ਗਿਆ, ਇਸ ਦੀਆਂ ਅਖਾਂ ਖੁਲ੍ਹੀਆਂ ਹੀ ਰਹਿ ਗਈਆਂ ਉਸਨੇ ਇਹੋ ਜਹੀ ਮੋਹਣੀ ਤੀਵੀਂ ਅਜ ਤਕ ਨਹੀਂ ਸੀ ਵੇਖੀ ਫੇਰ ਰਾਣੀ ਨੂੰ ਪੁਛਿਆ।

"ਇਹ ਸੁੰਦਰੀ ਕੌਣ ਹੈ ? ਜਿਸਦਾ ਹੁਸਨ ਇਕ ਦੇਵੀ ਦੇ ਹੁਸਨ ਦੇ ਸਮਾਨ ਚਮਕ ਰਿਹਾ ਹੈ।"

"ਉਹ, ਭੈੜੀ ਕਿਸਮਤ, ਤੁਸੀਂ ਆਪਣੀ ਧੀ ਨੂੰ ਭੁਲ ਗਏ, ਭਗ-ਵਾਨ ਤੇਰੀ ਮਾਇਆ।"

ਰਾਜੇ ਨੇ ਇਕ ਵਾਰੀ ਫੇਰ ਕੁੜੀ ਵਲ ਵੇਖਿਆ ਅਤੇ ਕਿੰਨਾਂ ਚਿਰ ਵੇਖਦਾ ਰਿਹਾ ਹਰਾਨੀ ਨਾਲ ਉਸਦੀਆਂ ਅਖਾਂ ਖੁਲ੍ਹੀਆਂ ਰਹਿ ਗਈਆਂ ਕੁਝ

ਚਿਰ ਲਈ ਉਸਨੂੰ ਆਪਣਾ ਆਪ ਭੁਲ ਗਿਆ ਫੇਰ ਬੋਲਿਆ।

"ਹੈਂ, ਇਹ ਐਨੀ ਵਡੀ ਹੋ ਗਈ?"

"ਵਡੀ ਨਾਂ ਹੁੰਦੀ ਤਾਂ ਕੀ ਹੁੰਦਾ ਤੁਹਾਨੂੰ ਜੰਗਲ ਵਿਚ ਗਿਆਂ ਨੂੰ ਬਾਰਾਂ ਵਰ੍ਹੇ ਹੋ ਗਏ ਹਨ।

"ਕੋਈ ਵਰ ਨਹੀਂ ਢੂੰਡਿਆ।"

"ਇਹ ਜ਼ੁਮੇਵਾਰੀ ਕੌਣ ਲੈਂਦਾ ਤੁਸੀਂ ਤਾਂ ਬਣ ਵਿਚ ਤਪ ਕਰ ਰਹੇ ਸੀ।"

ਅੱਛਾ ਜੇਹੜਾ ਆਦਮੀ ਮੈਨੂੰ ਕਲ ਸਵੇਰੇ ਸਭ ਤੋਂ ਪਹਿਯਾਂ ਮਿਲੇਗਾ, ਉਸ ਨਾਲ ਆਪਣੀ ਕੁੜੀ ਦਾ ਵਿਆਹ ਕਰ ਦਿਆਂਗਾ।

ਰਾਜਾ ਖਾਣਾ ਖਾ ਰਿਹਾ ਸੀ, ਅਤੇ ਨਾਲ ਨਾਲ ਗਲਾਂ ਵੀ ਕਰਦਾ ਸੀ, ਕੁੜੀ ਪੱਖਾ ਝਲ ਰਹੀ ਸੀ।

ਦੂਸਰੇ ਦਿਨ ਮਹੱਲ ਵਿਚੋਂ ਨਿਕਲ ਕੇ ਰਾਜਾ ਬਨਾਂ ਵੱਲ ਤੁਰ ਪਿਆ, ਜੰਗਲ ਦੇ ਵਿਚਕਾਰ ਇਕ ਪਗਡੰਡੀ ਉਤੇ ਕਿਸੇ ਬ੍ਰਹਾਮਣ ਦਾ ਪੁਤ੍ਰ ਲਕੜਾ ਲਜਾਂਦਾ ਪਿਆ ਸੀ, ਜਿਸਦੀ ਉਮਰ ਅੱਠਾਂ ਵਰ੍ਹਿਆਂ ਦੀ ਸੀ, ਰਾਜੇ ਦੇ ਨਾਲ ਕਈ ਆਦਮੀ ਸਨ, ਮਹਾਰਜੇ ਨੇ ਕਿਹਾ।

"ਇਸ ਮੁੰਡੇ ਨਾਲ ਰਾਜਕੁਮਾਰੀ ਦਾ ਵਿਆਹ ਕਰ ਦਿਓ।"

ਮਹਾਰਾਜੇ ਦਾ ਹੁਕਮ ਕੌਣ ਮੋੜ ਸਕਦਾ ਸੀ, ਉਸੇ ਵੇਲੇ ਮੁੰਡੇ ਨੂੰ ਨਾਲ ਲਜਾਕੇ ਰਾਜਕੁਮਾਰੀ ਨਾਲ ਉਸਦਾ ਵਿਆਹ ਕਰ ਦਿਤਾ।

"ਇਸਦੇ ਪਿਛੋਂ?"

ਮੈਂ ਜਲਦੀ ਹੀ ਦਾਦੀ ਕੋਲੋਂ ਪੁਛਿਆ ਕਿਉਂਕਿ ਇਸ ਵੇਲੇ ਮੇਰੇ ਦਿਲ ਵਿਚ ਇਹ ਸੀ ਕਿ ਜੇ ਉਸ ਬ੍ਰਾਹਮਣ ਦਾ ਮੁੰਡਾ ਮੈਂ ਹੀ ਹੁੰਦਾ, ਤਾਂ ਕਿੰਨਾਂ ਚੰਗਾ ਹੁੰਦਾ, ਰਾਜ ਕੁਮਾਰੀ ਦਾ ਵਿਆਹ ਮੇਰੇ

ਨਾਲ ਹੁੰਦਾ।

ਰਾਜ ਕੁਮਾਰੀ ਨੇ ਆਪਣੇ ਅਤੇ ਆਪਣੇ ਪਤੀ ਲਈ ਇਕ ਨਵਾਂ ਮਹੱਲ ਬਣਵਾਇਆ ਅਤੇ ਦੋਵੇਂ ਇਸ ਵਿਚ ਰਹਿਣ ਲਗੇ।

ਹੁਣ ਓਹ ਸਕੂਲ ਜਾਨ ਲੱਗ ਪਿਆ, ਕਿਉਂਕਿ ਰਾਜ ਕੁਮਾਰੀ ਉਸਦੇ ਨਾਲ ਰਹਿੰਦੀ ਸੀ, ਇਸ ਵਾਸਤੇ ਉਸਦੇ ਜਮਾਤੀ ਉਸ ਕੋਲੋਂ ਰਾਜ ਕੁਮਾਰੀ ਦਾ ਹਾਲ ਪੁੱਛਨ ਲੱਗ ਪਏ, ਪਰ ਓਹ ਵਿਚਾਰਾ ਤਾਂ ਆਪ ਹੀ ਕੋਈ ਗਲ ਨਹੀਂ ਸੀ ਜਾਨਦਾ। ਓਹ ਇਸਦਾ ਜੁਆਬ ਨਹੀਂ ਕੀ ਦੇਂਦਾ. ਇਸ ਤਰ੍ਹਾਂ ਪੰਜ ਸਾਲ ਬੀਤ ਗਏ।

ਮੁੰਡੇ ਇਸ ਕੋਲੋਂ ਪੁਛਦੇ ਰਹੇ ਅਤੇ ਓਹ ਉਨ੍ਹਾਂ ਨੂੰ ਕਿਸੇ ਨਾ ਕਿਸੇ ਬਹਾਨੇ ਟਾਲ ਦੇਂਦਾ।

ਹੁਣ ਓਹ ਮਹੱਲ ਵਿਚ ਆਉਂਦਾ ਤਾਂ ਰਾਜਕੁਮਾਰੀ ਕੋਲੋਂ ਪੁਛਦਾ ਤੂੰ ਮੇਰੇ ਨਾਲ ਕਿਉਂ ਰਹਿੰਦੀ ਹੈ ? ਪਰ ਰਾਜਕੁਮਾਰੀ ਕਹਿ ਦੇਂਦਾ ਕਿ ਕਿਸੇ ਵੇਲੇ ਸਾਰੀ ਗਲ ਦਸਾਂਗੀ ਅਜੇ ਵੇਲਾ ਨਹੀਂ ਆਇਆ ਹੌਸਲੀ ਕਰੋ। ਪੰਜ ਵਰ੍ਹੇ ਹੋਰ ਬੀਤ ਗਏ, ਪਰ ਓਹ ਸਵਾਲ ਹਲ ਨਾ ਹੋਇਆ ਹੁਣ ਉਸ ਮੁੰਡੇ ਕੋਲੋਂ ਨਾ ਰਿਹਾ ਗਿਆ ਓਹ ਬੜਾ ਬੇ-ਚੈਨ ਹੋ ਗਿਆ ਅਤੇ ਤੰਗ ਆਕੇ ਰਾਜਕੁਮਾਰੀ ਨੂੰ ਕਹਿਨ ਲੱਗਾ।

"ਜੇ ਤੂੰ ਮੈਨੂੰ ਹੁਣ ਵੀ ਸਾਰਾ ਹਾਲ ਨਾ ਦਸੇਂਗੀ ਤਾਂ ਮੈਂ ਮਹੱਲ ਨੂੰ ਛਡ ਜਾਵਾਂਗਾ ਅਤੇ ਸਾਰੀ ਉਮਰ ਤੇਰੀ ਸ਼ਕਲ ਨਹੀਂ ਦੇਖਾਂਗਾ ਮੈਂ ਰੋਜ ਰੋਜ ਦੇ ਇਕਰਾਰਾਂ ਤੋਂ ਤੰਗ ਆ ਗਿਆ ਹਾਂ।

ਇਹ ਸਭ ਗਲਾਂ ਸੁਣਕੇ ਰਾਜਕੁਮਾਰੀ ਬਹੁਤ ਹੈਰਾਨ ਹੋਈ ਅਤੇ ਬੋਲੀ।

"ਮੈਂ ਅਜ ਹੀ ਤੈਨੂੰ ਸਾਰਾ ਹਾਲ ਦਸ ਦਿਆਂਗੀ।"

ਸ਼ਾਮ ਹੋਈ, ਸੂਰਜ ਛੁਪ ਗਿਆ, ਰਾਜਕੁਮਾਰੀ ਅਤੇ ਓਹ ਮੁੰਡਾ ਦੋਵੇਂ ਰੋਟੀ ਖਾ ਚੁਕੇ ਮੁੰਡਾ ਤਾਂ ਜਾ ਕੇ ਪਲੰਘ ਤੇ ਲੰਮਾ ਪੈ ਗਿਆ ਪਰ ਰਾਜਕੁਮਾਰੀ ਕਿਸੇ ਕੰਮ ਲਈ ਦੂਸਰੇ ਕਮਰੇ ਵਿਚ ਚਲੀ ਗਈ ਅਧੇ ਘੰਟੇ ਬਾਦ ਰਾਜਕੁਮਾਰੀ ਆਈ, ਅਤੇ ਸਾਰਾ ਹਾਲ ਦਸਨ ਲਈ ਪਲੰਘ ਦੇ ਕੋਲ ਗਈ ਤਾਂ ਕੀ ਵੇਖਦੀ ਹੈ, ਕਿ ਬਿਸਤਰੇ ਤੇ ਇਕ ਜ਼ਹਿਰੀਲਾ ਸਪ ਬੈਠਾ ਹੈ ਅਤੇ ਉਸਦੇ ਪਤੀ ਦੀ ਰੂਹ ਸਰੀਰ ਛਡਕੇ ਚਲੀ ਗਈ ਹੈ।

ਅਖੀਰਲਾ ਸ਼ਦਦ ਸੁਣ ਕੇ ਮੇਰਾ ਦਿਲ ਧੜਕਨ ਲਗ ਪਿਆ ਮੈਂ ਪੁਛਿਆ।

"ਫੇਰ ?"

ਪਰ ਹੁਣ ਮੇਰਾ ਇਹ ਸੁਆਲ ਬਿਲਕੁਲ ਨਿਕੰਮਾ ਸੀ, ਅਤੇ ਇਸ ਦਾ ਉਤਰ ਕੀ ਹੋ ਸਕਦਾ ਸੀ।

ਮੇਰੀ ਦਾਦੀ ਨੂੰ ਤਾਂ ਕੀ, ਉਸਦੀ ਦਾਦੀ ਨੂੰ ਵੀ ਇਹ ਨਹੀਂ ਪਤਾ ਹੋਣਾ ਕਿ ਮੌਤ ਦੇ ਪਿਛੋਂ ਕੀ ਹੁੰਦਾ ਹੈ, ਪਰ ਬਚੇ ਆਪਣੀ ਜ਼ਿਦ ਤੋਂ ਨਹੀਂ ਟਲ ਦੇ ਇਹ ਕੁਦਰਤੀ ਗਲ ਹੈ।

ਮੈਂ ਇਹ ਕਿੰਨਾ ਚਿਰ ਚਾਹੁੰਦਾ ਰਿਹਾ ਕਿ ਮੌਤ ਤੋਂ ਪਿਛੋਂ ਕੀ ਹੁੰਦਾ ਹੈ, ਪਰ ਇਸਦਾ ਪਤਾ ਨਹੀਂ ਲਗਾ ਫੇਰ ਹੌਲੀ ਹੌਲੀ ਮੇਰੀਆਂ ਅਖਾਂ ਬੰਦ ਹੋਣ ਲਗ ਪਈਆਂ ਅਤੇ ਮੈਨੂੰ ਨੀਂਦਰ ਆ ਗਈ।

ਉਹ ਰਾਜ਼ ਅਜ ਤਕ ਰਾਜ਼ ਹੀ ਰਿਹਾ।

# ਲਿਖਾਰੀ

ਲਿਖਣਾ ਆਉਂਦਿਆਂ ਹੀ ਮੋਤੀ ਨੇ ਬਹੁਤ ਤੰਗ ਕਰਨਾ ਸ਼ੁਰੂ ਕਰ ਦਿਤਾ, ਮਕਾਨ ਦੀ ਹਰ ਕੰਧ ਤੇ ਕੋਲੇ ਨਾਲ ਪੁਠੀਆਂ ਸਿਧੀਆਂ ਲਕੀਰਾਂ ਮਾਰ ਕੇ ਲਿਖ ਦੀ ਰਹਿੰਦੀ !

"ਮੀਂਹ ਵਸਦਾ ਹੈ, ਪਤੇ ਹਿਲਦੇ ਹਨ।" ਉਸਦੀ ਮਾਂ ਪੜ੍ਹੀ ਹੋਈ ਸੀ, ਉਸਦੀ ਸਰ੍ਹਾਂਦੀ ਦੇ ਥਲੇ ਭਗਵਤ ਦੀ ਪੋਥੀ ਰਖੀ ਹੁੰਦੀ ਸੀ, ਮੋਤੀ ਨੇ ਉਸ ਨੂੰ ਲਭ ਕੇ ਉਸ ਦੇ ਸਾਰੇ ਸਫਿਆਂ ਉਤੇ ਲਿਖ ਦਿਤਾ।

"ਮਾਤਾ ਪਿਤਾ ਦਾ ਕਹਿਣਾ ਮੰਨੋ।"

ਪਿਤਾ ਦੀ ਬੈਠਕ ਵਿਚ ਵਡਾ ਕਲੰਡਰ ਲਟਕ ਰਿਹਾ ਸੀ ਮੋਤੀ ਨੇ ਉਸ ਉਤੇ ਹਰ ਇਕ ਜਗ੍ਹਾ ਤੇ ਵਡੇ ਵਡੇ ਅਖਰ ਲਿਖ ਕੇ ਖਰਾਬ ਕਰ ਦਿਤਾ, ਪਿਤਾ ਜਿਸ ਕਾਪੀ ਉਤੇ ਰੋਜ਼ ਹਿਸਾਬ ਕਰਦੇ ਸਨ ਉਸ ਨੂੰ ਕਢ ਕੇ ਹਰ ਇਕ ਥਾਂ ਲਿਖ ਦਿਤਾ।

"ਜੋ ਪੜ੍ਹਦਾ ਹੈ, ਉਹ ਗੱਡੀ ਚੜ੍ਹਦਾ ਹੈ।"

ਇਸ ਤਰ੍ਹਾਂ ਦੀਆਂ ਸਹਿਤਿਕ ਗੱਲਾਂ ਵਿਚ ਮੋਤੀ ਅਜੇ ਰੁਝੀ ਹੋਈ ਸੀ, ਉਸਨੂੰ ਕਿਸੇ ਨੇ ਝਿੜਕ ਤਕ ਨਹੀਂ ਸੀ ਦਿਤੀ, ਮੋਤੀ ਦੇ ਪਿਤਾ ਮੁਰਲੀ

ਮਨੋਹਹ ਬੜੇ ਸਿਧੇ ਅਤੇ ਭੋਲੇ ਭਾਲੇ ਸਨ ਪਰ ਅਖਬਾਰੀ ਦੁਨੀਆਂ ਵਿਚ ਉਨ੍ਹਾਂ ਦਾ ਵਡਾ ਨਾਂ ਸੀ, ਰੋਜ਼ ਪ੍ਰਸਤਾਵ ਛਪਦੇ ਹੁੰਦੇ ਸਨ, ਉਨ੍ਹਾਂ ਦੀ ਗਲ ਬਾਤ ਤੋਂ ਇਸ ਗਲ ਦਾ ਅੰਦਾਜ਼ਾ ਲਾਉਣਾ ਮੁਸ਼ਕਲ ਹੈ ਕਿ ਇਕ ਮੰਨੇ ਧੰਨੇ ਲੇਖਕ ਹਨ।

ਯੂਰਪ ਦੇ ਸਾਇੰਸ ਦਾਨਾਂ ਵਿਚ ਜਿਸਮਾਨੀ ਖੋਜ ਲਈ ਇਕ ਸੰਦੇਹ ਪੈਦਾ ਹੋ ਗਿਆ, ਮੁਰਲੀ ਮਨੋਹਰ ਨੇ ਕੁਝ ਪਤਾ ਕਰ ਕੇ ਉਸੇ ਬਾਰੇ ਇਕ ਪ੍ਰਸਤਾਵ ਲਿਖਿਆ, ਮੋਤੀ ਨੇ ਪਿਤਾ ਦੇ ਪਿਛੋਂ ਹੀ ਦੁਪਹਿਰ ਵੇਲੇ ਕਲਮ ਦਵਾਤ ਲੈ ਕੇ ਉਸੇ ਪ੍ਰਸਤਾਵ ਦੇ ਹਰ ਇਕ ਸਫੇ ਉਤੇ ਕਈ ਜਗ੍ਹਾਂ ਮੋਟੇ ਮੋਟੇ ਅਖਰਾਂ ਵਿਚ ਲਿਖਿਆ, "ਮਾਧੋ ਬੜਾ ਚੰਗਾ ਮੁੰਡਾ ਹੈ, ਉਸਨੂੰ ਜੋ ਚੀਜ਼ ਮਿਲਦੀ ਹੈ, ਉਹ ਹੀ ਖਾਂਦਾ ਹੈ।"

ਸਾਨੂੰ ਇਹ ਪਤਾ ਨਹੀਂ, ਕਿ ਮੋਤੀ ਨੇ ਕਿਉਂ ਮੁਰਲੀ ਮਨੋਹਰ ਦੇ ਉਸ ਪ੍ਰਸਤਾਵ ਦੇ ਪਾਠਕਾਂ ਉਤੇ ਮਾਧੋ ਦਾ ਜ਼ਿਕਰ ਕੀਤਾ ਪਰ ਮੁਰਲੀ ਮਨੋਹਰ ਦੇ ਗੁਸੇ ਦੀ ਹਦ ਹੋ ਗਈ।

ਪਹਿਲਾਂ ਉਸ ਨੇ ਮੋਤੀ ਨੂੰ ਖੂਬ ਮਾਰਿਆ ਫੇਰ ਉਸ ਕੋਲੋਂ ਉਸਦੀ ਪੈਨਸਿਲ, ਸ਼ਾਹੀ ਨਾਲ ਭਰੀ ਹੋਈ ਟੁਟੀ ਫੁਟੀ ਕਲਮ, ਅਤੇ ਉਸਦਾ ਪਿਆਰਾ ਬਸਤਾ ਖੋਹ ਲਿਆ, ਐਨੀ ਵਡੀ ਬੇ-ਇਜ਼ਤੀ ਤੋਂ ਪਿਛੋਂ ਮਾਸੂਮ ਕੁੜੀ ਇਸ ਮਾਰ ਦੀ ਵਜਾ ਨਾ ਸਮਝ ਸਕੀ, ਅਤੇ ਇਕ ਨੁਕਰੇ ਬੈਠ ਕੇ ਰੋਣ ਲੱਗੀ। ਥੋੜੀ ਦੇਰ ਪਿਛੋਂ ਮੁਰਲੀ ਮਨੋਹਰ ਦਾ ਗੁਸਾ ਠੰਡਾ ਹੋ ਗਿਆ, ਕ੍ਰੋਧ ਆਦਮੀ ਨੂੰ ਅੰਨਾ ਕਰ ਦਿੰਦਾ ਹੈ, ਅਤੇ ਉਸਨੂੰ ਕੁਝ ਨਹੀਂ ਸੁਝਦਾ, ਇਹੋ ਹਾਲ ਮੁਰਲੀ ਮਨੋਹਰ ਦਾ ਹੋਇਆ, ਪਰ ਹੁਣ ਜਦੋਂ ਗੁਸਾ ਲੱਥ ਗਿਆ, ਤਾਂ ਆਪਣੀ ਵਧੀਕੀ-ਤੇ ਆਪ ਹੀ ਪਛਤਾਉਣ ਲੱਗਾ, ਮੋਤੀ ਨੂੰ ਉਸਦੀਆਂ ਖੋਈਆਂ ਹੋਈਆਂ ਸਾਰੀਆਂ ਚੀਜ਼ਾਂ ਮਿਲ ਗਈਆਂ ਇਹ ਸਭ

ਕੁਝ ਛਡ ਕੇ ਨਾਲ ਇਕ ਲਕੀਰਾਂ ਵਾਲੀ, ਜਿਲਦ ਵਾਲੀ ·ਕਾਪੀ ਇਨਾਮ ਵਲੋਂ ਮਿਲੀ, ਮੋਤੀ ਬਹੁਤ ਖੁਸ਼ ਹੋਈ, ਹੁਣ ਉਸਦੇ ਪੈਰ ਧਰਤੀ ਤੋਂ ਇਕ ਫੁਟ ਉਚੇ ਸਨ।

ਇਸ ਵੇਲੇ ਮੋਤੀ ਦੀ ਉਮਰ ਸਿਰਫ ਸਤ ਸਾਲ ਦੀ ਸੀ, ਉਸਨੂੰ ਜਿਸ ਦਿਨ ਕਾਪੀ ਮਿਲੀ, ਉਸੇ ਦਿਲ ਤੋਂ ਉਹ ਉਸਨੂੰ ਹਰ ਵੇਲੇ, ਆਪਣੀ ਕੱਛ ਵਿਚ ਯਾ ਹਥ ਵਿਚ ਅਤੇ ਰਾਤੀਂ ਸੌਣ ਲੱਗੀ ਸਰ੍ਹਾਨੇ ਦੇ ਥਲੇ ਰਖਦੀ, ਛੋਟੀ ਜਹੀ ਗੁੱਤ ਕਰ ਕੇ ਜਦੋਂ ਮੋਤੀ ਮਾਈ ਨਾਲ ਸਕੂਲ ਜਾਂਦੀ ਤਾਂ ਕਾਪੀ ਉਸ ਦੇ ਬਸਤੇ ਵਿਚ ਹੁੰਦੀ, ਇਸ ਕਾਪੀ ਨੂੰ ਵੇਖ ਕੇ ਕੋਈ ਕੁੜੀ ਸੜਦੀ ਹੁੰਦੀ ਕਿਸੇ ਨੂੰ ਲਾਲਚ ਅਤੇ ਕਿਸੇ ਨੂੰ ਗੁੱਸਾ ਆਉਂਦਾ।

ਪਹਿਲੇ ਸਾਲ ਬੜੀ ਕੋਸ਼ਸ਼ ਨਾਲ ਮੋਤੀ ਨੇ ਕਾਪੀ ਵਿਚ ਲਿਖਿਆ।

"ਚਿੜੀ ਬੋਲਣ ਲੱਗੀ, ਸਵੇਰਾ ਹੋ ਗਿਆ।"

ਮੋਤੀ ਕਮਰੇ ਦੇ ਫਰਸ਼ ਤੇ ਕਾਪੀ ਨੂੰ ਕੋਲ ਰਖ ਕੇ ਉਚੀ ਅਵਾਜ਼ ਨਾਲ ਪੜ੍ਹਦੀ ਅਤੇ ਲਿਖਦੀ, ਇਸ ਤਰ੍ਹਾਂ ਉਸ ਕਾਪੀ ਵਿਚ ਬਹੁਤ ਸਾਰੀਆਂ ਕਵਿਤਾ ਅਤੇ ਪ੍ਰਸਤਾਵ ਲਿਖੇ ਗਏ, ਕਈ ਸ਼ਾਇਰਾਂ ਦੀਆਂ ਕਹਾਣੀਆਂ।

ਦੂਸਰੇ ਸਾਲ ਕਿਧਰੇ ਕਿਧਰੇ ਇਕ ਦੋ ਖੁਲ੍ਹੇ ਪ੍ਰਸਤਾਵ ਵੀ ਦਿਸਦੇ ਸਨ, ਉਹ ਬੜੇ ਛੋਟੇ ਅਤੇ ਸਮਝ ਵਾਲੇ ਸਨ ਨਾ ਭੂਮਿਕਾ ਨਾ ਹੀ ਮੁਖ ਬੰਦ ਸੀ, ਉਨ੍ਹਾਂ ਵਿਚੋਂ ਇਕ ਦੋ ਪ੍ਰਸਤਾਵ ਇਥੇ ਲਿਖੇ ਜਾਂਦੇ ਹਨ। ਕਾਪੀ ਵਿਚ ਜਿਥੇ ਇਸ ਨੇ "ਰਹੀਮ ਦੇ" ਕੁਝ ਦੋਹੇ ਨਕਲ ਕੀਤੇ ਸੀ, ਉਥੇ ਉਨ੍ਹਾਂ ਦੇ ਥਲੇ ਹੀ ਇਕ ਇਹ ਲੈਣ ਨਜ਼ਰ ਆਈ, ਕਿਉਂਕਿ ਇਹ ਪ੍ਰਸਤਾਵ ਕਿਸੇ ਦੂਸਰੀ ਕਿਤਾਬ ਵਿਚ ਨਹੀਂ ਲਿਖਿਆ ਗਿਆ।

"ਮੈਂ ਗੌਰੀ ਨੂੰ ਬਹੁਤ ਪਿਆਰ ਕਰਦੀ ਹਾਂ?" ਕੋਈ ਇਹ ਨਾ ਸਮਝੇ ਕਿ ਗੌਰੀ ਕੋਈ ਮੁੰਡਾ ਯਾ ਯਾਰਾਂ ਬਾਰਾਂ ਸਾਲ ਦੀ ਕੁੜੀ ਹੋਵੇਗੀ,

ਗੌਰੀ ਇਕ ਬਿੱਲੀ ਸੀ, ਅਤੇ ਉਸਨੂੰ ਮੋਤੀ ਨੇ ਆਪ ਹੀ ਪਾਲਿਆ ਸੀ, ਪਰ ਏਹ ਨਹੀਂ ਸਮਝਣਾ ਚਾਹੀਦਾ, ਕਿ ਮੋਤੀ ਗੌਰੀ ਨੂੰ ਸਚਮੁਚ ਬਹੁਤ ਪਿਆਰ ਕਰਦੀ ਸੀ ਕਿਉਂਕਿ ਦੂਸਰੇ ਸਫੇ ਤੇ ਮੋਤੀ ਨੇ ਗੌਰੀ ਦੇ ਮਰ ਜਾਣ ਲਈ ਬੇਨਤੀ ਕੀਤੀ ਸੀ, ਮੋਤੀ ਦੇ ਪ੍ਰਸਤਾਵ ਵਿਚ ਭਾਵੇਂ ਉਹ ਕਵਿਤਾ ਯਾ ਕਹਾਣੀ ਸੀ ਪਰ ਬਹੁਤ ਫਰਕ ਨਜ਼ਰ ਆਉਂਦਾ ਸੀ ਇਕ ਜਗ੍ਹਾ ਲਿਖਿਆ ਸੀ।

"ਪਨਾ ਨਾਲ ਸਦਾ ਲਈ ਲੜਾਈ"

ਇਸਤੋਂ ਪਿਛੋਂ ਥੋੜੀ ਦੂਰ ਇਹੋ ਜਿਹੀ ਗਲ ਲਿਖੀ ਸੀ, ਜਿਸ ਤੋਂ ਪਤਾ ਲਗਦਾ ਸੀ "ਪੰਨਾਂ ਦੇ ਤੁਲ ਇਸਦੀ ਹੋਰ ਕੋਈ ਪਿਆਰੀ ਸਹੇਲੀ ਨਹੀਂ।"

ਤੀਸਰੇ ਸਾਲ ਨੌ ਸਾਲ ਦੀ ਉਮਰ ਵਿਚ ਮੋਤੀ ਦਾ ਵਿਆਹ ਮੁਕੱਰਰ ਹੋ ਗਿਆ, ਵਿਆਹ ਦੀ ਧੁਮ ਪੈ ਗਈ, ਮੋਤੀ ਦੇ ਪਤੀ ਦਾ ਨਾਮ ਨਰਿੰਜਨ ਸੀ, ਓਹ ਵੀ ਪ੍ਰਸਤਾਵ ਲਿਖਾਰੀ ਅਤੇ ਉਮਰ ਥੋੜੀ ਹੋਨ ਦੇ ਬਾਦ ਵੀ ਮੁਰਲੀ ਮਨੋਹਰ ਦੇ ਸਾਥੀਆਂ ਵਿਚ ਸੀ, ਨਰਿੰਜਨ ਨੇ ਥੋੜੀ ਬਹੁਤੀ ਅੰਗ੍ਰੇਜ਼ੀ ਵੀ ਪੜੀ ਸੀ, ਪਰ ਉਸ ਦੇ ਦਿਮਾਗ ਵਿਚ ਨਵੇਂ ਫੈਸ਼ਨ ਦੀ ਬੋ ਬਿਲਕੁਲ ਨਹੀਂ ਸੀ ਪੋਹਚੀ।

ਇਸ ਕਰਕੇ ਗਲੀ ਦੇ ਲੋਕ ਸਦਾ ਉਸ ਦੀ ਤਾਰੀਫ ਦੇ ਪੁਲ ਬੰਨਦੇ ਸਨ। ਮੋਤੀ ਰੋਂਦੀ ਰੋਂਦੀ ਸਹੁਰੇ ਚਲੀ, ਮਾਂ ਨੇ ਕਿਆ "ਧੀਏ, ਸੱਸ ਦਾ ਕਹਿਨਾ ਮੰਨੀ ਘਰ ਦਾ ਕੰਮ ਕਾਜ ਕਰੀ, ਸਾਰਾ ਦਿਨ ਪੜ੍ਹਨ ਵਿਚ ਧਿਆਨ ਨਾ ਰਖੀਂ।

ਮੁਰਲੀ ਮਨੋਹਰ ਨੇ ਮੋਤੀ ਨੂੰ ਕੋਲ ਬਠਾ ਕੇ ਪਿਆਰ ਭਰੀ ਅਵਾਜ਼ ਨਾਲ ਕਿਹਾ।

"ਉਥੇ ਕੰਧਾਂ ਉਤੇ ਕੋਲੇ ਨਾਲ ਨਾ ਲਿਖੀ, ਓਹ ਇਹੋ ਜਿਹਾ ਘਰ

ਨਹੀਂ, ਅਤੇ ਨਾਹੀਂ ਕੋਈ ਕਾਪੀ ਹੀ ਖਰਾਬ ਕਰੀਂ, ਨਰਿੰਜਨ ਦੇ ਕਿਸ ਕਾਗਜ਼ ਉਤੇ ਨਾਂ ਲਿਖੀ।"

ਕੁੜੀ ਦਾ ਦਿਲ ਕੰਬ ਗਿਆ, ਤਦ ਉਸਨੂੰ ਪਤਾ ਲਗਾ, ਕਿ ਓਹ ਜਿਥੇ ਜਾ ਰਹੀ, ਉਥੇ ਉਸਨੂੰ ਕੋਈ ਮਾਫ ਨਹੀਂ ਕਰੇਗਾ।

ਘਰ ਦੀ ਮਹਿਰੀ ਵੀ ਮੋਤੀ ਦੇ ਨਾਲ ਕੁਝ ਦਿਨਾਂ ਤਕ ਉਸ ਦਾ ਦਿਲ ਲਾਉਣ ਲਈ ਉਸਦੇ ਨਾਲ ਗਈ।

ਬਹੁਤ ਕੁਝ ਸੋਚ ਸਮਝਕੇ ਮੋਤੀ ਓਹ ਕਾਪੀ ਵੀ ਆਪਣੇ ਨਾਲ ਲੈ ਗਈ, ਕਿਉਂਕਿ ਓਹ ਮੋਤੀ ਦੇ ਪੇਕੇ ਦੀ ਯਾਦਗਾਰ ਸੀ

ਉਸ ਨੂੰ ਆਪਣੇ ਪੇਕਿਆਂ ਦੀਆਂ ਨਾ ਭੁਲਨ ਵਾਲੀਆਂ ਯਾਦਾ, ਮਾਤਾ ਪਿਤਾ ਦੀ ਗੋਦ ਦਾ ਇਕ ਛੋਟਾ ਜਿਹਾ ਇਤਹਾਸ ਸਮਝਨਾ ਚਾਹੀਦਾ ਹੈ ਇਸ ਵਿਚ ਬਹੁਤ ਗਲਤ ਮਲਤ ਅਖਰਾਂ ਵਿਚ ਮੋਤੀ ਦੇ ਦਿਲ ਦੀਆਂ ਬੇਅੰਤ ਗਲਾਂ ਲਿਖੀਆਂ ਹੋਈਆਂ ਸਨ।

ਸਾਹੁਰੇ ਜਾਕੇ ਪਹਿਲਾ ਤਾਂ ਮੋਤੀ ਨੇ ਕੁਝ ਦਿਨ ਲਿਖਿਆ ਹੀ ਨਾਂ ਅਤੇ ਨਾਂ ਹੀ ਵੇਹਲ ਮਿਲਿਆ,ਫੇਰ ਕੁਝ ਦਿਨਾਂ ਪਿਛੋਂ ਮਹਿਰੀ ਚਲੀ ਗਈ।

ਇਕ ਦਿਨ ਮੋਤੀ ਨੇ ਦੁਪਹਿਰ ਨੂੰ ਕਮਰੇ ਦੀ ਬਾਰੀ ਬੰਦ ਕਰਕੇ ਟਰੰਕ ਵਿਚੋਂ ਓਹ ਕਾਪੀ ਕੱਢੀ ਅਤੇ ਉਸ ਵਿਚ ਰੋਂਦੇ ਰੋਂਦੇ ਲਿਖਿਆ।

"ਮਾਲਤੀ ਘਰ ਚਲੀ ਗਈ, ਮੈਂ ਵੀ ਮਾਂ ਦੇ ਕੋਲ ਜਾਵਾਂਗੀ।"

ਅਜ ਕਲ ਕਿਸੇ ਕਿਤਾਬ ਵਿਚੋਂ ਕੁਝ ਉਤਾਰਨ ਦੀ ਵੇਹਲ ਨਹੀਂ ਮਿਲਦੀ, ਇਹੋ ਕਾਰਨ ਹੈ ਕਿ ਹੁਣ ਕੁੜੀ ਦੇ ਆਪਣੇ ਪ੍ਰਸਤਾਵ ਬਹੁਤ ਦੂਰ ਨਹੀਂ ਦਿਸਦੇ ਪਰ ਨੰਬਰਵਾਰ ਤੁਰੀ ਜਾਂਦੇ ਹਨ ਪਹਿਲੀ ਲੈਨ ਦੇ ਪਿਛੋਂ ਹੀ ਉਸਦੀ ਕਾਪੀ ਵਿਚ ਲਿਖਿਆ ਸੀ, "ਪਿਤਾ ਜੇ ਘਰ ਲੈ ਜਾਨ, ਤਾਂ ਮੈਂ ਕਦੀ ਉਨ੍ਹਾਂ ਦੇ ਕਾਗਜ਼ ਖਰਾਬ ਨਾ ਕਰਾਂਗੀ।"

ਸ਼ਾਇਦ ਕਦੀ ਕਦੀ ਮੋਤੀ ਦੀ ਮਾਂ ਉਸ ਨੂੰ ਆਪਣੇ ਘਰ ਲਜਾਨਾ ਚਾਹੁੰਦੀ ਹੈ, ਪਰ ਮੁਰਲੀ ਮਨੋਹਰ, ਅਤੇ ਨਰਿੰਜਨ ਦੋਵੇਂ ਹੀ ਇਸ ਗਲ ਦੇ ਬਿਲਕੁਲ ਵਿਰੁਧ ਹਨ।

ਮੁਰਲੀ ਮਨੋਹਰ ਕਹਿੰਦੇ ਹਨ ਕਿ"ਇਹ ਤਾਂ ਪਤੀ ਭਗਤੀ ਸਿਖਾਨ ਦਾ ਵੇਲਾ ਹੈ ਇਸ ਵੇਲੇ ਉਸ ਨੂੰ ਮੌਹਰਿਓ ਲਿਆਨਾ ਠੀਕ ਨਹੀਂ।

ਇਸ ਗਲ ਤੇ ਮੁਰਲੀ ਮਨੋਹਰ ਨੇ ਉਪਦੇਸ਼ ਨਾਲ ਭਰਿਆ ਹੋਇਆ ਇਕ ਬਹੁਤ ਚੰਗਾ ਪ੍ਰਸਤਾਵ ਲਿਖਿਆ, ਕਿ ਉਸਦੇ ਆਪਣੇ ਸਾਥੀ ਇਸਦੀ ਇਜ਼ਤ ਅਤੇ ਸਚਾਈ ਦਿਲ ਨਾਲ ਮੰਨ ਗਏ।

ਇਕ ਦਿਨ, ਕੁੜੀ ਬੂਹਾ ਬੰਦ ਕਰ ਕੇ ਆਪਣੇ ਕਮਰੇ ਵਿਚ ਉਸੇ ਕਾਪੀ ਉਤੇ ਐਹੋ ਜਹੀ ਕੋਈ ਗਲ ਲਿਖ ਰਹੀ ਸੀ, ਉਸ ਦੀ ਨਨਾਣ ਬੇਲਾ ਨੂੰ ਬੰਦ ਬੂਹੇ ਦੇ ਅੰਦਰ ਦਾ ਦ੍ਰਿਸ਼ ਵੇਖਣ ਦੀ ਬੜੀ ਚਾਹ ਹੋਈ, ਉਸ ਦੇ ਦਿਲ ਵਿਚ ਖਿਆਲ ਆਇਆ, ਭਾਬੀ ਬੂਹਾ ਬੰਦ ਕਰ ਕੇ ਕੀ ਕਰ ਰਹੀ ਹੈ। ਦੇਖਣਾ ਚਾਹੀਦਾ ਹੈ, ਉਸ ਨੇ ਬੂਹੇ ਦੇ ਛੇਕ ਨਾਲ ਅੱਖ ਲਾ ਕੇ ਵੇਖਿਆ, ਉਹ ਲਿਖ ਰਹੀ ਸੀ, ਦੇਖ ਕੇ ਉਹ ਹੈਰਾਨ ਰਹਿ ਗਈ, ਉਸ ਕਮਰੇ ਵਿਚ ਇਸ ਤਰ੍ਹਾਂ ਲੁਕ ਕੇ, ਬੇਲਾ ਤੋਂ ਛੋਟੀ ਚੰਬੇਲੀ ਨੇ ਵੀ ਝਾਕ ਕੇ ਵੇਖਿਆ, ਉਸ ਤੋਂ ਛੋਟੀ ਕਮਲਾ ਨੇ ਵੀ ਅਡੀਆਂ ਚੁਕ ਕੇ ਵੇਖਿਆ।

ਲਿਖਦੇ ਲਿਖਦੇ ਅਚਾਨਕ ਮੋਤੀ ਨੂੰ ਕਮਰੇ ਦੇ ਬਾਹਰ ਕੁੜੀਆਂ ਦੇ ਖਿੜ ਖਿੜਾ ਕੇ ਹੱਸਣ ਦੀ ਅਵਾਜ਼ ਸੁਨਾਈ ਦਿਤੀ, ਮੋਤੀ ਸਭ ਸਮਝ ਗਈ ਇਸ ਨੇ ਜਲਦੀ ਨਾਲ ਉਹ ਕਾਪੀ ਟਰੰਕ ਵਿਚ ਰਖ ਦਿਤੀ, ਫੇਰ ਸ਼ਰਮ ਅਤੇ ਡਰ ਦੇ ਕਾਰਨ ਵਛਾਈ ਤੇ ਮੂੰਹ ਰਖ ਕੇ ਲੰਮੀ ਪੈ ਗਈ।

ਇਹ ਖਬਰ ਸੁਣ ਕੇ ਨਰੰਜਨ ਨੂੰ ਬਹੁਤ ਫਿਕਰ ਹੋਇਆ, ਲਿਖਣਾ ਪੜ੍ਹਨਾ ਸ਼ੁਰੂ ਹੁੰਦਿਆਂ ਹੀ ਘਰ ਵਿਚ ਕਿੱਸੇ, ਕਹਾਣੀਆਂ, ਨਾਵਲ ਆਉਣੇ

ਸ਼ੁਰੂ ਹੋ ਜਾਣਗੇ, ਗ੍ਰਿਸਤੀ ਵਿਚ ਫਰਕ ਪੈ ਜਾਏਗਾ।

ਇਸ ਤੋਂ ਛੁਟ ਇਸ ਬਾਰੇ ਵਿਚ ਬਹੁਤੀ ਸੋਚ ਕਰ ਕੇ ਨਰੰਜਨ ਨੇ ਇਕ ਅਜੀਬ ਨਤੀਜਾ ਕਢਿਆ, ਉਹ ਕਹਿੰਦਾ ਸੀ।

ਜਨਾਨੀ ਦੀ ਤਾਕਤ ਅਤੇ ਮਰਦ ਦੀ ਤਾਕਤ ਦੋਨਾਂ ਨੂੰ ਮਿਲਾਕੇ ਪੂਰੀ ਸ਼ਾਨਦਾਰ ਤਾਕਤ ਪੈਂਦਾ ਹੁੰਦੀ ਹੈ, ਪਰ ਪੜਨ ਲਿਖਨ ਤੇ ਜੋ ਜਨਾਨੀ ਦੀ ਤਾਕਤ ਖਰਚ ਹੋ ਜਾਵੇ ਅਤੇ ਸਿਰਫ ਆਦਮੀ ਦੀ ਤਾਕਤ ਹੀ ਰਹਿ ਜਾਵੇ ਤਾਂ ਆਦਮੀ ਦੀ ਤਾਕਤ ਦੇ ਨਾਲ ਇਕ ਅਜੀਬ ਤਾਕਤ ਪੈਦਾ ਹੁੰਦੀ ਹੈ, ਜੋ ਦੂਸਰੀ ਤਾਕਤ ਨੂੰ ਬਿਲਕੁਲ ਤਬਾਹ ਅਤੇ ਬਰਬਾਦ ਕਰ ਦਿੰਦੀ ਹੈ, ਅਤੇ ਇਹ ਹੁੰਦਾ ਹੈ ਕਿ ਜ਼ਨਾਨੀ ਵਿਧਵਾ ਹੋ ਜਾਂਦੀ ਹੈ।

ਨਰਿੰਜਨ ਤੋਂ ਛੁਟ ਇਸ ਗਲ ਨੂੰ ਅਜ ਤਕ ਹੋਰ ਕੋਈ ਨਹੀਂ ਸਮਝ ਸਕਿਆ।

ਨਰਿੰਜਨ ਨੇ ਸ਼ਾਮ ਨੂੰ ਘਰ ਆਕੇ ਮੋਤੀ ਨੂੰ ਡਾਟਿਆ ਅਤੇ ਕਿਹਾ।

"ਹੁਣ ਸ਼ਾਇਦ ਮੈਨੂੰ ਘਰ ਰਹਿ ਕੇ ਕੰਮ ਕਰਨਾਂ ਪਵੇਗਾ, ਅਤੇ ਤੂੰ ਕੰਨ ਤੇ ਕਲਮ ਲਾ ਕੇ ਦਫਤਰ ਵਿਚ ਨੌਕਰੀ ਕਰਨ ਜਾਵੇਗੀ।"

ਮੋਤੀ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਹੀ ਨਾ ਸਕੀ, ਨਰਿੰਜਨ ਦਾ ਕੋਈ ਪ੍ਰਸਤਾਵ ਕਦੀ ਉਸਨੇ ਨਹੀਂ ਪੜ੍ਹਿਆ, ਇਸ ਕਰਕੇ ਉਹ ਹੁਣ ਤੱਕ ਇਹੋ ਜਹੀ ਸਮਝਦਾਰ ਨਹੀਂ ਹੋਈ, ਪਰ ਅੰਦ੍ਰ ਹੀ ਅੰਦ੍ਰ ਸ਼ਰਮ ਦੀ ਮਾਰੀ ਜਿਸ ਤਰ੍ਹਾਂ ਜ਼ਮੀਨ ਵਿਚ ਗਡੀ ਜਾ ਰਹੀ ਹੈ।

ਮੋਤੀ ਨੇ ਫੇਰ ਕਿੰਨੇ ਦਿਨਾਂ ਤਕ ਕੁਝ ਨਾ ਲਿਖਿਆ, ਇਕ ਦਿਨ ਇਕ ਮੰਗਤੀ ਬੂਹੇ ਤੇ ਖੜੀ ਹੋਕੇ ਗੀਤ ਗਾਉਨ ਲਗੀ।

ਮੋਤੀ ਗੀਤ ਨਹੀਂ ਸੀ ਗਾ ਸਕਦੀ, ਪਰ ਜਦੋਂ ਉਸਨੂੰ ਲਿਖਨ ਦਾ

ਤਰੀਕਾ ਆਯਾ ਸੀ ਤਦ ਤੋਂ ਓਹ ਕਿਸੇ ਗੀਤ ਨੂੰ ਸੁਨਕੇ ਲਿਖ ਲੈਂਦੀ, ਅਤੇ ਫੇਰ ਗਾਉਣ ਦਾ ਸ਼ੌਕ ਪੂਰਾ ਕਰਦੀ।

ਘਰ ਵਿਚ ਕੋਈ ਮਰਦ ਨਹੀਂ ਸੀ, ਮੋਤੀ ਦੀ ਸੱਸ ਉਪਰ ਸੁੱਤੀ ਹੋਈ ਸੀ, ਅਤੇ ਛੋਟੀਆਂ ਕੁੜੀਆਂ ਵੀ ਖੇਡ ਰਹੀਆਂ ਸਨ, ਮੋਤੀ ਨੇ ਇਸ ਮੰਗਤੀ ਨੂੰ ਚੁਪ ਕਰਕੇ ਅੰਦਰ ਬੁਲਾ ਲਿਆ, ਅਤੇ ਉਸ ਤੋਂ ਪੁੱਛ ਕੇ ਉਹ ਗੀਤ ਨੂੰ ਆਪਣੀ ਕਾਪੀ ਤੇ ਲਿਖਨ ਲਗੀ।

"ਭਾਬੀ ਕੀ ਕਰਦੀ ਹੈਂ ? ਅਸੀਂ ਸਭ ਕੁਝ ਦੇਖ ਲਿਆ ਹੈ।"

ਮੋਤੀ ਦੀ ਨਨਾਣ ਬਾਹਰ ਖੇਡ ਰਹੀ ਸੀ, ਉਸ ਨੇ ਬੰਦ ਬੂਹੇ ਤੋਂ ਝਾਕ ਕੇ ਵੇਖਿਆ ਮੋਤੀ ਲਿਖ ਰਹੀ ਸੀ। ਇਕ ਦਮ ਤੌੜੀ ਵਜਾ ਕੇ ਤਿੰਨੇ ਕਹਿਣ ਲਗੀਆਂ—

ਮੋਤੀ ਦਾ ਦਿਲ ਡਰ ਗਿਆ, ਉਸ ਨੇ ਜਲਦੀ ਨਾਲ ਬੂਹਾ ਖੋਲ੍ਹ ਦਿਤਾ, ਅਤੇ ਰੋਂਦੀ ਹੋਈ ਬੋਲੀ।

"ਤੁਹਾਡੇ ਪੈਰਾਂ ਨੂੰ ਹਥ ਲਾਉਂਦੀ ਹਾਂ, ਕਿਸੇ ਨੂੰ ਨਾ ਕਹਿਣਾ, ਹੁਣ ਮੈਂ ਕਦੀ ਨਹੀਂ ਲਿਖਾਂਗੀ।"

ਮੋਤੀ ਨੇ ਦੇਖਿਆ, ਬੇਲਾ ਕਾਪੀ ਵਲ ਦੇਖ ਰਹੀ ਹੈ ਉਸ ਨੇ ਝਟ ਪਟ ਕਾਪੀ ਚੁਕ ਲਈ, ਨਨਾਣ ਨੇ ਖੋਹਣ ਦੀ ਬਹੁਤ ਕੋਸ਼ਸ਼ ਕੀਤੀ, ਪਰ ਕਾਮਯਾਬ ਨਾ ਹੋਈ।

ਐਨੇ ਨੂੰ ਨਰੰਜਨ ਆ ਗਿਆ, ਬੇਲਾ ਨੇ ਸਾਰੀ ਗਲ ਕਹਿ ਦਿੱਤੀ, ਨਰੰਜਨ ਗਰਜ ਕੇ ਬੋਲਿਆ।

"ਕਾਪੀ ਦੇ।"

ਹੁਕਮ ਨਾ ਮੰਨਦੀ ਵੇਖ ਕੇ ਫੇਰ ਨਰਮ ਅਵਾਜ਼ ਵਿਚ ਕਿਹਾ।

"ਲਿਆ।"

ਕਾਪੀ ਨੂੰ ਛਾਤੀ ਨਾਲ ਲਗਾ ਕੇ ਕੁੜੀ ਡਰ ਭਰੀਆਂ ਅੱਖਾਂ ਨਾਲ ਆਪਣੇ ਪਤੀ ਦਲ ਵੇਖਣ ਲੱਗੀ, ਜਦੋਂ ਵੇਖਿਆ, ਕਿ ਨਰੰਜਨ ਖੋਹਣ ਲਈ ਅਗੇ ਵਧਿਆ ਹੈ ਤਾਂ ਇਸ ਨੇ ਉਹ ਕਾਪੀ ਸੁਟ ਦਿਤੀ, ਅਤੇ ਦੋਨਾਂ ਹਥਾਂ ਨਾਲ ਮੂੰਹ ਲੁਕਾ ਕੇ ਜ਼ਮੀਨ ਤੇ ਲੇਟਣ ਲੱਗੀ।

ਫੇਰ ਮੋਤੀ ਨੂੰ ਉਹ ਕਾਪੀ ਵਾਪਸ ਨਾ ਮਿਲੀ, ਜੋ ਹਾਲ ਕਿਸੇ ਲਿਖਾਰੀ ਦਾ ਲੇਖ ਗੁੰਮ ਹੋ ਜਾਣ ਤੇ ਹੁੰਦਾ ਹੈ ਉਹ ਹਾਲ ਮੋਤੀ ਦਾ ਹੋਇਆ, ਨਰੰਜਨ ਦੀ ਵੀ ਅਜੀਬ ਪ੍ਰਸਤਾਵਾਂ ਦੀ ਭਰੀ ਹੋਈ ਇਕ ਕਾਪੀ ਸੀ ਪਰ ਐਹੋ ਜਿਹਾ ਕੋਈ ਆਦਮੀ ਸੀ ? ਜੋ ਉਸ ਕੋਲੋਂ ਉਹ ਕਾਪੀ ਖੋਹ ਲੈਂਦਾ ਅਤੇ ਮੋਤੀ ਨੂੰ ਸ਼ਾਂਤੀ ਆਉਂਦੀ, ਅਤੇ ਨਰੰਜਨ ਨੂੰ ਵੀ ਪਤਾ ਲੱਗਦਾ, ਕਿ ਕਿਸੇ ਦੇ ਪ੍ਰਸਤਾਵ ਬਰਬਾਦ ਕਰਨ ਨਾਲ ਉਸਦਾ ਕੀ ਹਾਲ ਹੁੰਦਾ ਹੈ।

# ਪਰਦੇਸੀ

ਮੇਰੀ ਪੰਜਾਂ ਵਰ੍ਹਿਆਂ ਦੀ ਕੁੜੀ ਇਕ ਘੜੀ ਵੀ ਚੁਪ ਨਹੀਂ ਰਹਿ ਸਕਦੀ, ਜੰਮਨ ਤੋਂ ਸਿਰਫ ਇਕ ਸਾਲ ਪਿਛੋਂ ਉਸਨੂੰ ਬੋਲਣਾ ਆ ਗਿਆ ਸੀ, ਤਦ ਹੀ ਉਹ ਜਿਨਾਂ ਚਿਰ ਜਾਗਦੀ ਰਹਿੰਦੀ ਚੁਪ ਨਹੀਂ ਰਹਿੰਦੀ, ਇਸ ਦੀ ਮਾਤਾ ਤਾਂ ਉਸਨੂੰ ਧਮਕੀ ਦੇ ਕੇ ਚੁਪ ਕਰਾ ਦਿੰਦੀ ਹੈ, ਪਰ ਮੈਂ ਇਹ ਨਹੀਂ ਕਰ ਸਕਦਾ, ਮੁੰਨੀ ਦਾ ਚੁਪ ਰਹਿਣਾ ਬੇ-ਮੁਨਾਸਿਬ ਮਲੂਮ ਹੁੰਦਾ ਹੈ, ਇਹੋ ਕਾਰਨ ਹੈ ਕਿ ਮੇਰੀ ਅਤੇ ਇਸਦੀ ਗਲ ਬਾਤ ਕਾਫੀ ਦੇਰ ਤਕ ਹੁੰਦੀ ਰਹਿੰਦੀ ਹੈ।

ਇਕ ਦਿਨ ਸਵੇਰੇ ਹੀ ਮੈਂ ਆਪਣੇ ਨਾਵਲ ਦਾ ਸਤਵਾਂ ਕਾਂਡ ਲਿਖਣਾ ਸ਼ੁਰੂ ਕੀਤਾ ਸੀ, ਉਸ ਵੇਲੇ ਮੁੰਨੀ ਨੇ ਆ ਕੇ ਕਿਹਾ।

"ਬਾਊ ਜੀ, ਸਬੋਧ ਕਾਂ ਨੂੰ ਕਾਗ ਕਹਿੰਦਾ ਸੀ ਉਹ ਕੁਝ ਵੀ ਨਹੀਂ ਜਾਣਦਾ, ਕਿਉਂ ਬਾਊ ਜੀ?"

"ਮੇਰਾ ਜੀ ਕੀਤਾ, ਕਿ ਉਸਨੂੰ ਸਮਝਾਵਾਂ ਕਿ ਦੁਨੀਆਂ ਵਿਚ ਹਰ ਇਕ ਦੇਸ ਦੀ ਬੋਲੀ ਵਖੋ ਵਖ ਹੈ ਪਰ ਉਹਨੇ ਦੂਸਰੀ ਗਲ ਸ਼ੁਰੂ ਕਰ ਦਿਤੀ।

"ਦੇਖੋ ਬਾਬੂ ਜੀ, ਭੋਲਾ ਕਹਿੰਦਾ ਸੀ, ਕਿ ਹਾਥੀ ਆਪਣੀ ਸੁੰਡ ਨਾਲ ਅਸਮਾਨ ਤੋਂ ਪਾਣੀ ਵਸਾਉਂਦਾ ਹੈ, ਭੋਲਾ ਇਹੋ ਜਹੀਆਂ ਹੀ ਝੂਠੀਆਂ ਗਲਾਂ ਕਰਦਾ ਹੈ, ਜਦੋਂ ਦੇਖੋ ਬਕ ਬਕ ਕਰਦਾ ਹੈ, ਦਿਨ ਰਾਤ ਬਕਦਾ ਰਹਿੰਦਾ ਹੈ।"

ਇਸ ਗਲ ਦਾ ਵੀ ਜਵਾਬ ਲਏ ਬਿਨਾਂ ਹੀ ਓਹਨੇ ਫੇਰ ਇਕ ਹੋਰ ਸਵਾਲ ਕੀਤਾ।

"ਬਾਊ ਜੀ, ਮਾਂ ਤੁਹਾਡੀ ਕੀ ਲੱਗਦੀ ਹੈ?" ਮੈਂ ਦਿਲ ਹੀ ਦਿਲ ਵਿਚ ਉਸਦੇ ਇਸ ਬੇ ਮਹਿਨੇ ਸਵਾਲ ਤੋਂ ਹਸ ਕੇ ਕਿਹਾ।

"ਮੁੰਨੀ, ਤੂੰ ਜਾ ਕੇ ਭੋਲੇ ਨਾਲ ਖੇਡ, ਮੈਂ ਅੱਸ ਵੇਲੇ ਕੰਮ ਕਰਨਾ ਹੈ।"

ਮੁੰਨੀ ਮੇਰੇ ਮੇਜ਼ ਦੇ ਕੋਲ ਪੈਰਾਂ ਵਿਚ ਬੈਠ ਕੇ ਅੰਗਰੇਜ਼ੀ ਦੀ ਇਕ ਤਸਵੀਰਾਂ ਵਾਲੀ ਕਿ ਤਾਬ ਦੇ ਵਰਕੇ ਥਲਣ ਲਗ ਪਈ, ਮੈਂ ਸਤਵਾਂ ਕਾਂਡ ਲਿਖਣਾ ਸ਼ੁਰੂ ਕੀਤਾ, ਮਜ਼ਮੂਨ ਇਹ ਸੀ।

ਹੀਰੋ ਪ੍ਰਤਾਤ ਸਿੰਘ ਰਾਣੀ ਮਨੋਰਮਾਂ ਨੂੰ ਲੈ ਕੇ ਹਨੇਰੀ ਰਾਤ ਵਿਚ ਜੇਲ੍ਹ ਖਾਨੇ ਦੀ ਉਚੀ ਬਾਰੀ ਵਿਚੋਂ ਥਲੇ ਨਦੀ ਵਿਚ ਛਾਲ ਮਾਰਨ ਨੂੰ ਤਿਆਰ ਹੈ।

ਮੇਰਾ ਮਕਾਨ ਸੜਕ ਦੇ ਕੰਢੇ ਤੇ ਹੀ ਸੀ, ਮੁੰਨੀ ਇਕ ਦਮ ਕਤਾਬ ਨੂੰ ਛਡ ਕੇ ਬਰਾਂਡੇ ਵਿਚ ਦੌੜੀ ਗਈ।

"ਕਾਬਲੀ, ਓ ਕਾਬਲੀ, ਕਹਿ ਕੇ ਰੌਲਾ ਪਾਉਣ ਲੱਗੀ।"

ਮੈਲੇ ਕੁਚੇਲੇ ਮੋਟੇ ਕਪੜੇ ਦੀ ਕਮੀਜ਼ ਪਾ ਕੇ, ਪਗੜੀ ਬੰਨ ਕੇ, ਮੋਢੇ ਤੇ ਬਦਾਮਾਂ ਦੀ ਗੁਥੀ ਪਾ ਕੇ, ਹਥ ਵਿਚ ਦੋ ਚਾਰ ਅੰਗੂਰਾਂ ਦੀਆਂ ਟੋਕਰੀਆਂ ਲੈ ਕੇ ਲੰਬੇ ਕਦ ਦਾ ਇਕ ਕਾਬਲੀ ਸੜਕ ਤੇ ਹੌਲੀ ੨ ਜਾ ਰਿਹਾ ਸੀ, ਪਤਾ

ਨਹੀਂ ਉਹਨੂੰ ਵੇਖ ਕੇ ਮੇਰੀ ਮੁੰਨੀ ਦੇ ਦਿਲ ਵਿਚ ਕੀ ਖਿਆਲ ਆਇਆ' ਕਿ ਉਸਨੇ ਬਹੁਤ ਜ਼ੋਰ ਨਾਲ ਉਸਨੂੰ ਬੁਲਾਣਾ ਸ਼ੁਰੂ ਕਰ ਦਿਤਾ, ਮੈਂ ਸੋਚਿਆ' ਕਿ ਮੇਰਾ ਇਹ ਕਾਂਡ ਮੁਕਨਾਂ ਕੱਠਨ ਹੈ, ਐਨੇ ਚਿਰ ਮੋਢੇ ਤੇ ਬਗਲੀ·ਰਖੇ ਹੋਏ ਉਹ ਕਾਬਲੀ ਆ ਗਿਆ।

ਪਰ ਮੁੰਨੀ ਦੇ ਹੌਲਾ ਪਾਉਣ ਨਾਲ ਜਦੋਂ ਕਾਬਲੀ ਨੇ ਮੂੰਹ ਮੋੜ ਕੇ ਵੇਖਿਆ, ਤਾਂ ਮੁੰਨੀ ਦਾ ਖਿਆਲ ਬਦਲ ਗਿਆ, ਅਤੇ ਉਸ ਕਾਬਲੀ ਨੇ ਬੂਹੇ ਦੇ ਅੰਦਰ ਆਉਂਦਾ ਵੇਖਕੇ ਤਾਂ ਉਹ ਆਪਣਾ ਆਪ ਬਚਾਉਣ ਲਈ ਅੰਦਰ ਦੌੜੀ ਮਾਂ ਦੇ ਝਿੜਕਣ ਦੇ ਕਾਰਨ ਮੁੰਨੀ ਨੂੰ ਯਕੀਨ ਹੋ ਚੁਕਾ ਸੀ ਕਿ ਉਹ ਬਗਲੀ ਵਿਚ ਪਾ ਕੇ ਬਾਲਾਂ ਨੂੰ ਚੁਕ ਲੈ ਜਾਂਦੇ ਹਨ।

ਏਧਰ ਹਸ ਮੁਖ ਕਾਬਲੀ ਮੈਨੂੰ ਸਲਾਮ ਕਰ ਕੇ ਖਲੋ ਗਿਆ ਮੈਂ ਸੋਚਿਆ ਇਹ ਬੇਸ਼ਕ ਐਸ ਵੇਲੇ ਪ੍ਰਤਾਪ ਸਿੰਘ ਅਤੇ ਮਨੋਰਮਾ ਕਸ਼ਟ ਵਿਚ ਸੀ, ਪਰ ਆਪ ਸੱਦ ਕੇ ਛਾਬੜੀ ਵਾਲੇ ਕੋਲੋਂ ਕੁਝ ਨਾ ਲੈਨਾ ਵੀ ਚੰਗਾ ਨਹੀਂ।

ਥੋੜਾ ਜਿਹਾ ਮੇਵਾ ਲਿਆ, ਇਨ੍ਹਾਂ ਗਲਾਂ ਵਿਚ ਹੀ ਕੁਝ ਏਧਰ ਓਧਰ ਦੀਆਂ ਗਲਾਂ ਵੀ ਹੋਈਆਂ, ਗਲਾਂ ਗਲਾਂ ਵਿਚ ਕਾਬਲ, ਰੂਸ ਅਤੇ, ਅੰਗ੍ਰੇਜ਼ਾਂ ਦੀ ਗਲ ਬਾਤ ਸ਼ੁਰੂ ਹੋਈ, ਸਰਹੱਦ ਦੇ ਬਚਾਓ ਦੇ ਬਾਰੇ ਵਿਚ ਵੀ ਕੁਝ ਗਲਾਂ ਹੋਈਆਂ, ਅੰਤ ਉਠਦਿਆਂ ਹੋਇਆਂ ਕਾਬਲੀ ਨੇ ਪੁਛਿਆ।

"ਤੁਹਾਡੀ ਕੁੜੀ ਕਿਥੇ ਗਈ ?"

ਮੁੰਨੀ ਨੂੰ ਇਸ ਬੇ-ਲਾਭ ਡਰ ਵਿਚੋਂ ਕੱਢਨ ਲਈ ਮੈਂ ਉਸਨੂੰ ਅੰਦਰੋਂ ਅਵਾਜ਼ ਮਾਰੀ। ਓਹ ਮੇਰੇ ਨਾਲ ਚੰਬੜ ਕੇ ਖਲੋ ਗਈ, ਅਤੇ ਘੜੀ ਮੁੜੀ ਕਾਬਲੀ, ਅਤੇ ਉਸਦੀ ਬਗਲੀ ਉਤੇ ਡਰ ਨਾਲ ਵੇਖਣ ਲਗੀ, ਕਾਬਲੀ ਆਪਣੀ ਬਗਲੀ ਵਿਚੋਂ ਸੌਂਗੀ, ਤੇ ਖੁਰਮਾਨੀ ਕਢਕੇ

ਮੁੰਨੀ ਨੂੰ ਦੇਨ ਲੱਗਾ। ਪਰ ਮੁੰਨੀ ਲੈਣ ਲਈ ਤਿਆਰ ਨਾ ਹੋਈ, ਇਸਦਾ ਸ਼ਕ ਹੋਰ ਵੀ ਵੱਧ ਗਿਆ ਓਹ ਮੇਰੇ ਨਾਲ ਚੰਬੜ ਗਈ ਉਸ ਪਰਦੇਸੀ ਨਾਲ ਪਹਿਲੀ ਮੁਲਾਕਾਤ ਇਸ ਤਰ੍ਹਾਂ ਹੋਈ।

ਕੁਝ ਦਿਨਾਂ ਪਿਛੋਂ ਇਕ ਦਿਨ ਸਵੇਰੇ ਹੀ ਮੈਨੂੰ ਕਿਧਰੇ ਜਾਨ ਦੀ ਲੋੜ ਪਈ, ਘਰੋ ਜਾਂਦਿਆਂ ਹੋਇਆ ਮੈਂ ਵੇਖਿਆ ਕਿ ਬੂਹੇ ਕੋਲ ਪਏ ਹੋਏ ਬੈਂਚ ਉਤੇ ਬੈਠਕੇ ਮੁੰਨੀ ਮਨ ਮਾਨੀਆਂ ਗਲਾਂ ਕਰ ਰਹੀ ਹੈ ਤੇ ਉਸ ਦੇ ਪੈਰਾਂ ਕੋਲ ਬੈਠਾ ਹੋਇਆ, ਓਹ ਹੀ ਹਸਮੁਖ ਕਾਬਲੀ ਸੁਨ ਰਿਹਾ ਸੀ ਵਿਚ ਵਿਚ ਓਹ ਵੀ ਕੋਈ ਕੋਈ ਗਲ ਕਰਦਾ ਸੀ ਮੁੰਨੀ ਨੂੰ ਇਸ ਪੰਜ ਸਾਲ ਦੀ ਉਮਰ ਵਿਚ ਮੇਰੇ ਤੋਂ ਛੁਟ ਇਸ ਤਰ੍ਹਾਂ ਅਰਾਮ ਨਾਲ ਗਲਾਂ ਸੁਨਣ ਵਾਲਾ ਕੋਈ ਨਹੀਂ ਸੀ ਮਿਲਿਆ, ਮੈਂ ਵੇਖਿਆ ਕਿ ਮੁੰਨੀ ਨੇ ਆਪਣੀ ਧੋਤੀ ਦੀ ਝੋਲੀ ਵਿਚ ਬਹੁਤ ਸਾਰੇ ਬਦਾਮ ਅਤੇ ਸੌਗੀ ਪਾਈ ਹੋਈ ਹੈ, ਮੈਂ ਕਾਬਲੀ ਕੋਲੋਂ ਪੁਛਿਆ। ਇਸ ਨੂੰ ਇਹ ਕੁਝ ਕਿਓਂ ਦਿਤਾ, ਫੇਰ ਇਸ ਤਰ੍ਹਾਂ ਨਾ ਕਰਨਾ।"

ਇਹ ਕਹਿ ਕੇ ਇਕ ਅਠਿਆਨੀ ਕੱਢ ਕੇ ਮੈਂ ਉਸਨੂੰ ਦਿਤੀ,ਕਾਬਲੀ ਕੁਝ ਨਾਂਹ ਨੁਕਰ ਕਰਨ ਤੋਂ ਬਿਨਾਂ ਹੀ ਓਹ ਅਠਿਆਨੀ ਲੈਕੇ ਖੀਸੇ ਵਿਚ ਪਾ ਲਈ।

ਕੰਮ ਤੋਂ ਮੁੜ ਕੇ ਆਇਆ ਤਾਂ ਵੇਖਿਆ ਕਿ ਉਸ ਅਠਿਆਨੀ ਦੇ ਬਦਲੇ ਏਹੁਤ ਰੌਲਾ ਪਿਆ ਹੋਇਆ ਹੈ ਮੁੰਨੀ ਦੀ ਮਾਂ ਉਹ ਅਠਿਆਨੀ ਹਥ ਵਿਚ ਲੈ ਕੇ ਉਸ ਨੂੰ ਝਿੜਕ ਕੇ ਕਹਿ ਰਹੀ ਸੀ।

"ਤੂੰ ਇਹ ਅਠਿਆਨੀ ਕਿਉਂ ਲਈ।" ਉਸ ਦੀ ਮਾਂ ਦੀਆਂ ਅੱਖਾਂ ਵਿਚੋਂ ਅੱਗ ਨਿਕਲ ਦੀ ਸੀ।

ਮੈਂ ਉਸ ਕੋਲੋਂ ਮੰਗੀ ਨਹੀਂ ਓਹ ਆਪ ਹੀ ਦੇ ਗਿਆ ਹੈ, ਹੁਣ ਮੁੰਨੀ ਦੀਆਂ ਅੱਖਾਂ ਵਿਚ ਅਥਰੂ ਸਨ, ਮੈਂ ਆਕੇ ਮੁੰਨੀ ਨੂੰ ਉਸ ਤਕਲੀਫ ਵਿਚੋਂ ਕਢਿਆ ਅਤੇ ਓਹਨੂੰ ਲੈ ਕੇ ਬਾਹਰ ਚਲਾ ਗਿਆ।

ਪਤਾ ਲੱਗਾ ਕਾਬਲੀ ਦਾ ਇਹ ਦੂਸਰਾ ਫੇਰਾ ਹੀ ਨਹੀਂ, ਓਹ ਰੋਜ ਆਉਂਦਾ ਹੈ, ਪਿਸਤਾ ਬਦਾਮ ਦੇ ਕੇ ਉਸ ਨੇ ਮੁੰਨੀ ਦੇ ਦਿਲ ਨੂੰ ਬਹੁਤ ਕਾਬੂ ਕਰ ਲਿਆ ਹੈ।

ਕਾਬਲੀ ਦਾ ਨਾਂ ਰਹਿਮਤ ਸੀ, ਰਹਿਮਤ ਅਤੇ ਮੁੰਨੀ ਦੀ ਉਮਰ ਵਿਚ ਜ਼ਮੀਨ ਅਤੇ ਅਸਮਾਨ ਦਾ ਫਰਕ ਸੀ, ਫੇਰ ਵੀ ਦੋਨਾਂ ਦਾ ਦਿਲ ਮਿਲ ਗਿਆ, ਇਨ੍ਹਾਂ ਦੋਨਾਂ ਵਿਚ ਕਈ ਸੁਆਲ ਜੁਆਬ ਵੀ ਹੋਏ ਰਹਿਮਤ ਨੂੰ ਦੇਖਦਿਆਂ ਹੀ ਮੁੰਨੀ ਹਸਦੀ ਹਸਦੀ ਪੁਛਦੀ।

"ਕਾਬਲੀ, ਓ ਕਾਬਲੀ, ਤੇਰੀ ਬਗਲੀ ਵਿਚ ਕੀ ਹੈ।"

ਇਸ ਦੇ ਉਤ੍ਰ ਵਿਚ ਰਹਿਮਤ ਕਹਿੰਦਾ।

"ਹਾਥੀ"

ਉਸਦੇ ਇਸ ਠਠੇ ਦਾ ਮਤਲਬ ਇਹੋ ਸੀ ਕਿ ਉਸਦੀ ਬਗਲੀ ਵਿਚ ਹਾਥੀ ਹੈ, ਇਹ ਠੱਠਾ ਕਿਸੇ ਗੂਜ੍ਹੇ ਭੇਤ ਦੀ ਕੂੰਜੀ ਨਹੀਂ ਸੀ ਤਾਂ ਵੀ ਦੋਨਾਂ ਮਿਤ੍ਰਾਂ ਨੂੰ ਇਸ ਤੋਂ ਬੜਾ ਅਨੰਦ ਮਿਲਦਾ ਸੀ।

ਇਕ ਦੋ ਗਲਾਂ ਹੋਰ ਵੀ ਇਹੋ ਜਹੀਆਂ ਸਨ, ਰਹਿਮਤ ਮੁੰਨੀ ਨੂੰ ਕਹਿੰਦਾ ਸੀ, "ਮੁੰਨੀ ਤੂੰ ਸਾਹੁਰੇ ਜਾਵੇਂਗੀ?"

ਮੁੰਨੀ ਨੂੰ ਕੀ ਪਤਾ ਕਿ ਸਾਹੁਰੇ ਕਿਸਨੂੰ ਕਹਿੰਦੇ ਹਨ ਪਰ ਕਿਸੇ ਗੱਲ ਦਾ ਜਵਾਬ ਦਿਤੇ ਬਿਨਾਂ ਓਹ ਨਹੀਂ ਸੀ ਰਹਿੰਦੀ, ਅਤੇ ਓਹ ਮੁੜਕੇ ਰਹਿਮਤ ਨੂੰ ਕਹਿੰਦੀ।

"ਤੂੰ ਸਹੁਰੇ ਕਦੋਂ ਜਾਵੇਂਗਾ?"

ਰਹਿਮਤ ਆਪਣੇ ਖਿਆਲੀ ਸਹੁਰਿਆਂ ਨੂੰ ਦਿਲ ਵਿਚ ਰਖਕੇ ਕਹਿੰਦਾ ਸੀ।

"ਮੈਂ ਓਹਨੂੰ ਮਾਰਾਂਗਾ।"

ਇਹ ਸੁਨਕੇ ਮੁੰਨੀ ਬਹੁਤ ਹਸਦੀ ਸੀ।

ਇਨ੍ਹਾਂ ਦਿਨਾਂ ਵਿਚ ਭਿੰਨੀ ਜਹੀ ਰੁਤ ਸੀ ਮਹਾਰਾਜੇ ਇਨ੍ਹਾਂ ਦਿਨਾਂ ਵਿਚ ਹੀ ਤੀਰਥ ਯਾਤ੍ਰਾ ਕਰਦੇ ਸਨ। ਮੇਰਾ ਜਨਮ ਗਯਾ ਵਿਚ ਹੋਇਆ ਹੈ, ਮੇਰੇ ਬਾਬਾ ਜੀ ਕਿਸੇ ਹੋਰ ਸ਼ਹਿਰੋ ਵਾਪਾਰ ਕਰਨ ਆਏ ਸਨ ਮੈਂ ਕਲਕੱਤੇ ਨੂੰ ਛੱਡ ਕੇ ਕਦੀ ਕਿਤੇ ਨਹੀਂ ਗਿਆ ਪਤਾ ਨਹੀਂ ਏਸੇ ਕਰਕੇ ਮੇਰਾ ਦਿਲ ਸਾਰੀ ਪ੍ਰਿਥਵੀ ਤੇ ਘੁੰਮਦਾ ਰਹਿੰਦਾ ਹੈ। ਕਿਸੇ ਦੇਸ ਦਾ ਨਾ ਸੁਨਦਿਆਂ ਹੀ ਮੇਰਾ ਦਿਲ ਉਛਾਲੇ ਮਾਰਨ ਲੱਗ ਪੈਂਦਾ ਹੈ, ਮੈਂ ਇਹ ਅਜ਼ਾਦ ਕੰਮ ਕਰਦਾ ਹੋਇਆ ਵੀ ਕੈਦੀ ਸਾਂ, ਦੁਕਾਨ ਦੀ ਦੇਖ ਭਾਲ ਕਰਨ ਵਾਲਾ ਹੋਰ ਕੋਈ ਨਹੀਂ ਸੀ, ਅਤੇ ਕਿਸੇ ਦੂਸਰੇ ਉਤੇ ਇਤ-ਬਾਰ ਕਰਨਾ ਮੇਰੀ ਪ੍ਰਾਕੀਰਤੀ ਦੇ ਵਿਰੁਧ ਸੀ ਇਸ ਦੇ ਇਲਾਵਾ ਕਲਕੱਤੇ ਵਿਚ ਵੀ ਕਦੀ ਘੁੰਮਨ ਫਿਰਨ ਨਹੀਂ ਸਾਂ ਜਾਂਦਾ, ਦੁਕਾਨ ਘਰਦੇ ਵਿਚ ਹੀ ਸੀ, ਮੈਂ ਸਵੇਰੇ ਬਰਾਂਡੇ ਵਿਚ ਕੁਰਸੀ ਰੱਖ ਕੇ ਬੈਠ ਜਾਂਦਾ ਅਤੇ ਕਈ ਘੰਟੇ ਉਸ ਕਾਬਲੀ ਨਾਲ ਗਲਾਂ ਹੁੰਦੀਆਂ ਸਨ। ਕਾਬਲੀ ਦੇ ਕਹਿਨ ਨਾਲ ਮੇਰੇ ਅੱਗੇ ਉਸ ਦੇ ਦੇਸ ਦੀ ਤਸਵੀਰ ਖਿੱਚੀ ਜਾਂਦੀ ਸੀ, ਦੋਨੋਂ ਪਾਸੇ ਖੁਸ਼ਕ ਉਚੇ ਪਹਾੜ ਵਿਚ ਤੰਗ ਘਾਟੀ, ਲੱਦੇ ਹੋਏ ਊਠਾਂ ਦੀਆਂ ਕਤਾਰਾਂ ਊਠਾਂ ਉਤੇ ਯਾਂ ਪੈਦਲ ਜਾ ਰਹੇ ਸੁਦਾਗਰ ਅਤੇ ਰਾਹੀਆਂ ਦੇ ਝੁੰਡ ਆਦਿਕ ਦ੍ਰਿਸ਼ ਅਖਾਂ ਅਗੇ ਸਿਨਮੇ ਦੀਆਂ ਤੁਰਦੀਆਂ ਫਿਰਦੀਆਂ ਤਸਵੀਰ ਦੀ ਤਰ੍ਹਾਂ ਆ ਜਾਂਦੇ ਸਨ।

ਮੁੰਨੀ ਦੀ ਮਾਂ ਦੀ ਆਦਤ ਸ਼ਕ ਵਾਲੀ ਸੀ, ਸੜਕ ਤੇ ਥੋੜਾ ਜਿਹਾ

ਰੌਲਾ ਸੁਨਕੇ ਓਹ ਸਮਝਦੀ ਸੀ, ਕਿ ਸ਼ਹਿਰ ਦੇ ਸਾਰੇ ਪਾਗਲ ਅਤੇ ਮਤ-ਵਾਲੇ ਸਾਡੇ ਹੀ ਘਰ ਵੱਲ ਆ ਰਹੇ ਹਨ, ਇਥੇ ਐਨਾ ਚਿਰ ਰਹਿਨ ਤੋਂ ਵੀ ਉਸਦਾ ਇਹ ਡਰ ਨਾ ਲੱਥਾ, ਕਿ ਜ਼ਮੀਨ ਤੇ ਚੋਰ, ਡਾਕੂ, ਪਾਗਲ ਸੱਪ, ਸ਼ੇਰ, ਆਦਿਕ ਭਰੇ ਹੋਏ ਹਨ ਅਤੇ ਕਿਸੈ ਵੇਲੇ ਵਾਰ ਕਰਨ ਤੋਂ ਘਟ ਨਹੀਂ ਕਰਦੇ।

ਕਾਬਲੀ ਵਲੋਂ ਵੀ ਉਹ ਬੇ-ਫਿਕਰ ਨਹੀਂ ਸੀ, ਉਸ ਉਤੇ ਖਾਸ ਨਜ਼ਰ ਰਖਨ ਲਈ ਓਹ ਮੈਨੂੰ ਕਈ ਵਾਰੀ ਕਹਿ ਚੁਕੀ ਸੀ, ਮੈਂ ਜਦੋਂ ਉਸਦੇ ਸੰਸੇ ਨੂੰ ਹਾਸੇ ਵਿਚ ਗੁਆਉਣਾ ਚਾਹਿਆ ਤਾਂ ਉਸਨੇ ਕਈ ਗਲਾਂ ਕਹਿ ਕੇ ਮੈਨੂੰ ਚੁਪ ਕਰਾ ਦਿਤਾ।

"ਕਦੀ ਕਿਸੇ ਦਾ ਮੁੰਡਾ ਨਹੀਂ ਚੁਕਿਆ ਗਿਆ! ਕਾਬਲ ਵਿਚ ਗੁਲਾਮ ਨਹੀਂ ਰਹਿੰਦੇ, ਇਕ ਨੌਜੁਵਾਨ, ਹਟਾ ਕਟਾ ਕਾਬਲੀ ਇਕ ਛੋਟੀ ਜਹੀ ਕੁੜੀ ਨੂੰ ਚੁਕ ਕੇ ਨਹੀਂ ਲੈ ਜਾ ਸਕਦਾ।

ਮੈਨੂੰ ਇਹ ਮੰਨਣਾਂ ਹੀ ਪਿਆ ਕਿ ਇਹ ਗਲ ਠੀਕ ਹੈ, ਸ਼ਾਇਦ ਇਹ ਗਲ ਠੀਕ ਹੋਵੇ, ਕਿਉਂਕਿ ਭਰੋਸੇ ਦੀ ਤਾਕਤ ਸਭ ਦੀ ਇਕੋ ਜਹੀ ਨਹੀਂ ਹੁੰਦੀ, ਇਸ ਕਰਕੇ ਹੀ ਸ਼ਾਇਦ ਮੇਰੀ ਵਹੁਟੀ ਦਾ ਭਰਮ ਦੂਰ ਨਹੀਂ ਹੋਇਆ ਪਰ ਇਹ ਗਲ ਹੁੰਦਿਆਂ ਹੋਇਆਂ ਵੀ ਕਿਸੇ ਅਪਰਾਧ ਤੋਂ ਬਿਨਾਂ ਮੈਂ ਰਹਿਮਤ ਨੂੰ ਕਿਸ ਤਰ੍ਹਾਂ ਘਰ ਆਉਨ ਤੋਂ ਹਟਾਵਾਂ।

ਹਰ ਵਰ੍ਹੇ ਮਾਘ ਦੇ ਮਹੀਨੇ ਵਿਚ ਰਹਿਮਤ ਆਪਣੇ ਮੁਲਕ ਵਿਚ ਚਲਾ ਜਾਂਦਾ ਸੀ, ਉਸ ਵੇਲੇ ਉਸ ਨੂੰ ਆਪਨਾ ਰੁਪਿਯਾ ਉਗਰਾਉਨ ਵਿਚ ਬਹੁਤ ਮੇਹਨਤ ਕਰਨੀ ਪੈਂਦੀ ਸੀ, ਓਹ ਮੇਵਾ ਵੇਚਦਾ ਸੀ, ਸ਼ਾਹੂਕਾਰਾ ਕਰਦਾ ਸੀ, ਅਤੇ ਕਪੜਾ ਵੀ ਵੇਚਦਾ ਸੀ, ਅੱਜ ਕਲ ਉਸਨੂੰ ਘਰ ਘਰ ਝਗੜਨਾ ਪੈਂਦਾ ਸੀ, ਜਿਸ ਦਿਨ ਸਵੇਰੇ ਨਹੀਂ ਸੀ ਆ ਸਕਦਾ ਓਸ ਦਿਨ

ਸ਼ਾਮ ਨੂੰ ਆਉਂਦਾ ਸੀ, ਕਿਸੇ ਦਿਨ ਹਨੇਰੇ ਵਿਚ ਢਿੱਲਾ ਢਾਲਾ ਪਜਾਮਾ, ਅਤੇ ਕਮੀਜ਼ ਪਾ ਕੇ, ਮੋਢੇ ਤੇ ਬਗਲੀ ਰਖਕੇ, ਬੁੱਢੇ ਪਰ ਤਕੜੇ ਸਰੀਰ ਵਾਲੇ ਰਹਿਮਤ ਨੂੰ ਵੇਖਕੇ ਸੱਚ ਮੁੱਚ ਦਿਲ ਵਿਚ ਡਰ ਜਿਹਾ ਪੈਦਾ ਹੋ ਜਾਂਦਾ।

ਪਰ ਜਦੋਂ ਵੇਖਦਾ ਸੀ ਕਿ 'ਕਾਬਲੀ' 'ਓ ਕਾਬਲੀ' ਕਹਿ ਕੇ ਹੱਸਦੀ ਹੋਈ ਮੁੰਨੀ ਦੌੜੀ ਆਉਂਦੀ ਹੈ, ਅਤੇ ਦੋਨੋਂ ਵਖੋ ਵੱਖ ਹਾਲ ਵਾਲੇ ਮਿਤ੍ਰਾਂ ਵਿਚ ਠੱਠਾ ਮਖੌਲ ਹੋਣ ਲਗਦਾ ਤੇ ਤਾਂ ਮੇਰਾ ਦਿਲ ਖ਼ੁਸ਼ ਹੋ ਜਾਂਦਾ ਸੀ।

ਮੈਨੂੰ ਕੁਝ ਸਾਹਿਤਕ ਕਿਤਾਬਾਂ ਲਿਖਨ ਦਾ ਵੀ ਸ਼ੌਕ ਹੈ। ਕੁਝ ਨਾ ਕੁਝ ਲਿਖਦਾ ਰਹਿੰਦਾ ਹਾਂ ਮੇਰੀ ਇਕ ਨਵੀਂ ਕਿਤਾਬ ਛੱਪ ਰਹੀ ਸੀ ਇਕ ਦਿਨ ਮੈਂ ਬੈਠਾ ਹੋਇਆ ਉਸੇ ਦਾ ਪਰੂਫ ਵੇਖ ਰਿਹਾ ਸਾਂ ਅੱਜ ਤੋਂ ਤਿੰਨਾਂ ਦਿਨਾਂ ਤੋਂ ਠੰਢ ਬਹੁਤ ਸੀ, ਸਰੀਰ ਬਰਫ ਹੋ ਰਿਹਾ ਸੀ, ਬਾਰੀ ਵਿਚੋਂ ਸਵੇਰੇ ਹੀ ਧੁਪ ਮੇਰੇ ਪੈਰਾਂ ਤੇ ਪੈ ਰਹੀ ਸੀ, ਉਸ ਵੇਲੇ ਧੁਪ ਦਾ ਬਲ ਬਹੁਤਾ ਚੰਗਾ ਮਲੂਮ ਹੁੰਦਾ ਸੀ, ਪਤਾ ਨਹੀਂ ਅੱਠ ਵਜੇ ਹੋਣਗੇ, ਗਲੇ ਵਿਚ ਗੁਲੂ ਬੰਦ ਪਾਕੇ ਅਤੇ ਕੋਟ ਮੋਢੇ ਤੇ ਰਖ ਕੇ ਸੈਰ ਕਰਨ ਵਾਲੇ ਲੋਕ ਆਪੋ ਆਪਣੇ ਘਰਾਂ ਨੂੰ ਮੁੜਕੇ ਜਾ ਰਹੇ ਸਨ ਉਸ ਵੇਲੇ ਮੈਨੂੰ ਸੜਕ ਉਤੇ ਰੌਲਾ ਸੁਣਾਈ ਕੀਤਾ। ਖਲੋਕੇ ਮੈਂ ਵੇਖਿਆ ਤਾਂ ਰਹਿਮਤ ਨੂੰ ਦੋ ਸਿਪਾਹੀ ਫੜਕੇ ਲੈ ਜਾ ਰਹੇ ਸਨ, ਅਤੇ ਪਿਛੇ ਬਹੁਤ ਸਾਰੇ ਮੁੰਡੇ ਅਤੇ ਰਾਹੀਆਂ ਦਾ ਝੁੰਡ ਸੀ। ਰਹਿਮਤ ਦੇ ਕਪੜਿਆਂ ਤੇ ਲਹੂ ਦੇ ਦਾਗ਼ ਸਨ ਇਕ ਸਿਪਾਹੀ ਦੇ ਹੱਥ ਵਿਚ ਲਹੂ ਨਾਲ ਭਰੀ ਹੋਈ ਛੁਰੀ ਸੀ ਮੈਂ ਜਲਦੀ ਨਾਲ ਫਾਟਕ ਤੋਂ ਬਾਹਰ ਜਾਕੇ ਸਿਪਾਹੀ ਕੋਲੋਂ ਪੁਛਿਆ।

"ਕੀ ਗਲ ਹੈ ?"

ਕੁਝ ਸਿਪਾਹੀਆਂ ਕੋਲੋਂ ਅਤੇ ਕੁਝ ਰਹਿਮਤ ਕੋਲੋਂ ਸੁਨਕੇ ਮੈਨੂੰ ਪਤਾ

ਲੱਗਾ ਕਿ ਮੇਰੇ ਗਵਾਂਢੀ ਦੇ ਇਕ ਚਪੜਾਸੀ ਨੇ ਰਹਿਮਤ ਕੋਲੋਂ ਇਕ ਲੋਈ ਲਈ ਸੀ, ਉਸ ਦੇ ਕੁਝ ਰੁਪਏ ਚਪੜਾਸੀ ਵਲ ਰਹਿੰਦੇ ਸਨ, ਉਹ ਹੁਣ ਦੇਣਤੋਂ ਨਾਂਹ ਕਰਦਾ ਸੀ.ਉਸੇ ਗਲ ਤੋਂ ਝਗੜਾ ਹੁੰਦੇ ਹੁੰਦੇ ਰਹਿਮਤ ਨੂੰ ਗੁੱਸਾ ਆ ਗਿਆ, ਅਤੇ ਉਸ ਨੇ ਚਪੜਾਸੀ ਨੂੰ ਛੁਰੀ ਮਾਰੀ।

ਰਹਿਮਤ ਇਸ ਕਰ ਕੇ ਚਪੜਾਸੀ ਨੂੰ ਬਹੁਤ ਗਾਲ੍ਹਾਂ ਕੱਢਦਾ ਸੀ, ਉਸੇ ਭੀੜ ਵਿਚ, "ਕਾਬਲੀ" "ਓ ਕਾਬਲੀ" ਕਹਿੰਦੀ ਹੋਈ ਮੁੰਨੀ ਉਥੇ ਆ ਗਈ।

ਰਹਿਮਤ ਦਾ ਮੂੰਹ ਕੁਝ ਚਿਰ ਲਈ ਖੁਸ਼ੀ ਨਾਲ ਖਿੜ ਗਿਆ, ਅਜ ਰਹਿਮਤ ਦੇ ਮੋਢੇ ਤੇ ਬਗਲੀ ਨਹੀਂ ਸੀ, ਇਸ ਕਰ ਕੇ ਉਸ ਦੇ ਬਾਰੇ ਕੋਈ ਗਲ ਨਾ ਹੋ ਸਕੀ, ਮੁੰਨੀ ਨੇ ਆਉਂਦਿਆਂ ਹੀ ਉਸ ਕੋਲੋਂ ਪੁਛਿਆ।

"ਤੂੰ ਸਾਹੁਰੇ ਜਾਏਂਗਾ ?"

ਰਹਿਮਤ ਨੇ ਹੱਸ ਕੇ ਕਿਹਾ।

"ਉਥੇ ਜਾ ਰਿਹਾ ਹਾਂ।"

ਰਹਿਮਤ ਨੇ ਦੇਖਿਆ, ਇਸ ਉਤਰ ਨਾਲ ਮੁੰਨੀ ਨੂੰ ਹਾਸਾ ਨਹੀਂ ਆਇਆ ਤਾਂ ਉਸ ਨੇ ਜੰਜੀਰ ਦਿਖਾ ਕੇ ਕਿਹਾ।

"ਸਾਹੁਰੇ ਨੂੰ ਮਾਰਦਾ, ਪਰ ਹਥ ਬੱਝੇ ਹੋਏ ਹਨ।"

ਥੋੜੀ ਜਹੀ ਸੱਟ ਲਗਾਉਣ ਨਾਲ ਰਹਿਮਤ ਨੂੰ ਸੱਤ ਸਾਲ ਦੀ ਕੈਦ ਹੋਈ।

ਅਸੀਂ ਜਿਸ ਵੇਲੇ ਆਪਣੇ ਘਰ ਬੈਠੇ ਕੰਮ ਕਾਰ ਵਿਚ ਰੁਝੇ ਹੋਏ ਹਾਂ, ਉਸ ਵੇਲੇ ਇਕ ਪਹਾੜੀ ਆਦਮੀ ਜੇਲ੍ਹਖਾਨੇ ਦੀ ਬੰਦ ਕੋਠੜੀ ਦੇ ਅੰਦਰ ਕਿਸ ਤਰ੍ਹਾਂ ਆਪਣੇ ਜੀਵਨ ਦੇ ਦਿਨ ਕਟ ਰਿਹਾ ਹੋਵੇਗਾ, ਇਹ ਖਿਆਲ ਵੀ ਕਦੀ ਸਾਡੇ ਦਿਲ ਵਿਚ ਨਹੀਂ ਆਯਾ।

ਅਤੇ ਮੁੰਨੀ ਵੀ ਉਸ ਨੂੰ ਭੁਲ ਗਈ, ਉਸ ਨੇ ਪੁਰਾਣੇ ਮਿੱਤ੍ਰ ਨੂੰ ਭੁਲਾ ਕੰਵਲ ਸਾਈਸ ਨਾਲ ਮਿੱਤ੍ਰਤਾ ਪਾ ਲਈ ਇਸ ਦੇ ਪਿਛੋਂ ਜਿਉਂ ਜਿਉਂ ਉਮਰ ਵੱਧਦੀ ਗਈ ਤਿਉਂ ਦੋਸਤਾਂ ਦੀ ਜਗ੍ਹਾ ਸਹੇਲੀਆਂ ਨੇ ਲੈ ਲਈ, ਇਥੋਂ ਤਕ ਕਿ ਹੁਣ ਉਹ ਮੇਰੇ ਲਿਖਣ ਪੜ੍ਹਨ ਦੇ ਕਮਰੇ ਵਿਚ ਵੀ ਨਹੀਂ ਆਉਂਦੀ ਮੈਨੂੰ ਤਾਂ ਅਜ ਕਲ ਇਕ ਤਰ੍ਹਾਂ ਦੀ ਛੁਟੀ ਹੋ ਗਈ ਸੀ।

ਹੁਣ ਮੁੰਨੀ ਦੀ ਉਮਰ ਤੇਰ੍ਹਾਂ ਵਰ੍ਹਿਆਂ ਦੀ ਹੋ ਗਈ ਇਸ ਵਰ੍ਹੇ ਉਸ ਦੇ ਵਿਆਹ ਦੀ ਪੂਰੀ ਤਿਆਰੀ ਸੀ, ਇਕ ਸੁਸ਼ੀਲ ਮੁੰਡਾ ਕਲਕਤੇ ਵਿਚ ਹੀ ਮਿਲ ਗਿਆ ਸੀ ਅਗਲੇ ਮਹੀਨੇ ਵਿਆਹ ਸੀ।

ਅਜ ਦੀ ਸਵੇਰ ਬਹੁਤ ਚੰਗੀ ਮਹਿਸੂਸ ਹੋਈ ਬਾਹਰੋਂ ਅਤੇ ਸ਼ਹਿਰੋਂ ਆਏ ਹੋਏ ਪ੍ਰਾਹੁਣਿਆਂ ਨਾਲ ਘਰ ਭਰਿਆ ਪਿਆ ਸੀ, ਹਰ ਪਾਸੇ ਧੁਪ ਅਤੇ ਖੁਸ਼ੀ ਦੇ ਬਦਲ ਛਾਏ ਹੋਏ ਸਨ, ਮੈਂ ਆਪਣੇ ਲਿਖਨ ਪੜ੍ਹਨ ਦੇ ਕਮਰੇ ਵਿਚ ਬੈਠਾ ਹੋਇਆ ਹਿਸਾਬ ਦੇਖ ਰਿਹਾ ਸੀ, ਉਸੇ ਵੇਲੇ ਰਹਿਮਤ ਨੇ ਆਕੇ ਮੈਨੂੰ ਸਲਾਮ ਕੀਤੀ।

ਪਹਿਲਾਂ ਮੈਂ ਉਸਨੂੰ ਪਛਾਨ ਨਾ ਸਕਿਆ ਨਾ ਉਸਦੇ ਮੋਢੇ ਤੇ ਬਗਲੀ ਸੀ, ਅਤੇ ਨਾ ਲੰਮੇ ਲੰਮੇ ਵਾਲ ਅਤੇ ਨਾ ਸਰੀਰ ਵਿਚ ਉਹ ਤਾਕਤ ਓੜਕ ਉਸਦੇ ਹਾਸੇ ਤੋਂ ਮੈਂ ਉਸਨੂੰ ਪਛਾਨਿਆਂ।

"ਕਿਉਂ ਰਹਿਮਤ ਕਦੋਂ ਆਇਆ ?"

"ਕਲ ਸ਼ਾਮ ਨੂੰ ਜੇਲ੍ਹ ਤੋਂ ਛੁਟੀ ਹੋਈ।"

ਉਸਦਾ ਇਹ ਉਤਰ ਜਿਸ ਤਰ੍ਹਾਂ ਮੇਰੇ ਕੰਨਾਂ ਨੂੰ ਬਹੁਤ ਭੈੜਾ ਲੱਗਾ ਮੈਂ ਕਦੀ ਕਿਸੇ ਖੂਨੀ ਨੂੰ ਆਪਣੇ ਨੇੜੇ ਨਹੀਂ ਵੇਖਿਆ ਉਸਨੂੰ ਵੇਖ ਕੇ ਮੇਰਾ

ਦਿਲ ਘਬਰਾਹਟ ਵਿਚ ਪੈ ਗਿਆ, ਮੈਨੂੰ ਐਂਝ ਮਹਿਸੂਸ ਹੋਣ ਲੱਗਾ ਕਿ ਅਜ ਇਸਦਾ ਇਥੋਂ ਚਲੇ ਜਾਣਾ ਹੀ ਚੰਗਾ ਹੈ।

"ਅਜ ਮੇਰੇ ਘਰ ਕੁਝ ਕੰਮ ਹੈ ਮੈਂ ਉਸ ਵਿਚ ਰੁੱਝਾ ਹੋਇਆ ਹਾਂ ਇਸ ਕਰ ਕੇ ਤੂੰ ਜਾ।"

ਮੇਰਾ ਇਹ ਰੁਖਾ-ਪਨ ਵੇਖ ਕੇ ਉਹ ਮੁੜ ਗਿਆ, ਪਰ ਬਰਾਂਡੇ ਦੇ ਥਲੇ ਉਤਰਨ ਤੋਂ ਪਹਿਲਾਂ ਹੀ ਉਸਨੇ ਪਿਆਰ ਭਰੀ ਅਵਾਜ਼ ਨਾਲ ਕਿਹਾ।

"ਬਾਬੂ ਜੀ ਮੁੰਨੀ ਕਿਥੇ ਹੈ?"

ਪਤਾ ਨਹੀਂ ਉਸਨੂੰ ਇਹ ਖਿਆਲ ਸੀ ਕਿ ਮੁੰਨੀ ਅਜੇ ਤਕ ਓਨੀ ਹੀ ਛੋਟੀ ਹੈ ਅਤੇ ਪਹਿਲਾਂ ਦੀ ਤਰ੍ਹਾਂ "ਕਾਬਲੀ" "ਓ ਕਾਬਲੀ" ਕਹਿੰਦੀ ਹੋਈ ਦੌੜੀ ਆਏਗੀ, ਹੁਣ ਤਕ ਸਾਡੇ ਦੋਨਾਂ ਦੇ ਸਵਾਲ ਜਵਾਬ ਵਿਚ ਕੋਈ ਫਰਕ ਨਹੀਂ ਪਿਆ ਉਹ ਮੁੰਨੀ ਲਈ ਦੋ ਤਿੰਨ ਅੰਗੂਰਾਂ ਦੀਆਂ ਡੱਬੀਆਂ ਅਤੇ ਇਕ ਪੁੜੀ ਵਿਚ ਸੌਂਗੀ, ਬਦਾਮ ਆਦਿਕ ਆਪਣੇ ਦੇਸ਼ ਦੇ ਕਿਸੇ ਮਿੱਤ੍ਰ ਕੋਲੋਂ ਮੰਗ ਦੇ ਲਿਆਇਆ ਸੀ।

"ਅਜ ਘਰ ਵਿਚ ਕੰਮ ਹੈ ਮੁੰਨੀ ਨਾਲ ਵੀ ਮਿਲ ਨਹੀਂ ਸਕਦੀ।"

ਉਸਨੂੰ ਮੇਰਾ ਇਹ ਉਤਰ ਭੈੜਾ ਲੱਗਾ ਉਸਨੇ ਬਾਹਰ ਆਕੇ ਤ੍ਰਿੱਖੀ ਨਜ਼ਰ ਨਾਲ ਮੇਰੇ ਵਲ ਵੇਖਿਆ ਅਤੇ ਫੇਰ ਸਲਾਮ ਕਹਿ ਕੇ ਚਲਾ ਗਿਆ।

ਮੇਰੇ ਦਿਲ ਵਿਚ ਇਕ ਤਰ੍ਹਾਂ ਦੀ ਸਟ ਜਹੀ ਲੱਗੀ, ਚਾਹ ਹੋਈ, ਕਿ ਉਸਨੂੰ ਅਵਾਜ਼ ਮਾਰਾਂ ਐਨੇ ਵਿਚ ਵੇਖਿਆ ਕਿ ਉਹ ਆਪ ਹੀ ਆ ਰਿਹਾ ਹੈ ਨੇੜੇ ਆ ਕੇ ਬੋਲਿਆ।

"ਇਹ ਅੰਗੂਰ ਥੋੜੀ ਜਹੀ ਸੌਂਗੀ ਅਤੇ ਬਦਾਮ ਮੁੰਨੀ ਲਈ ਲਿਆ-ਇਆ ਸੀ ਉਸ ਨੂੰ ਦੇ ਦੇਣਾ।"

ਮੈਂ ਉਹ ਚੀਜ਼ਾਂ ਲੈ ਕੇ ਰੁਪਏ ਦੇਣ ਲੱਗਾ ਤਾਂ ਉਸਨੇ ਗੁਸੇ ਵਿਚ ਆ ਕੇ ਮੇਰਾ ਹਥ ਫੜ ਲਿਆ ਅਤੇ ਕਿਹਾ।

"ਤੁਹਾਡੀ ਮੇਹਰਬਾਨੀ ਨੂੰ ਮੈਂ ਕਦੀ ਨਹੀਂ ਭੁਲ ਸਕਦਾ ਮੈਨੂੰ ਰੁਪਏ ਨਾ ਦਿਓ, ਬਾਬੂ, ਜਿਸ ਤਰ੍ਹਾਂ ਤੇਰੇ ਇਕ ਕੁੜੀ ਹੈ ਉਸੇ ਤਰ੍ਹਾਂ ਮੇਰੇ ਵੀ ਇਕ ਕੁੜੀ ਹੈ, ਮੇਰੀ ਕੁੜੀ ਅਤੇ ਤੁਹਾਡੀ ਕੁੜੀ ਦੀ ਸ਼ਕਲ ਅਤੇ ਡੀਲ ਡੌਲ ਕੁਝ ਮਿਲਦਾ ਜੁਲਦਾ ਹੈ ਇਸ ਕਰ ਕੇ ਮੈਨੂੰ ਤੁਹਾਡੀ ਮੁੰਨੀ ਨਾਲ ਪਿਆਰ ਹੋ ਗਿਆ, ਅਤੇ ਮੈਂ ਕਦੀ ਕਦੀ ਇਸ ਲਈ ਮੇਵਾ ਲੈ ਆਉਂਦਾ ਹਾਂ।"

ਐਨਾ ਕਹਿ ਉਸ ਨੇ ਕਮੀਜ਼ ਦੇ ਅੰਦਰੋਂ ਪਤਾ ਨਹੀਂ ਕਿਥੋਂ ਇਕ ਮੈਲੇ ਕਾਗਜ਼ ਦੀ ਪੁੜੀ ਕੱਢੀ, ਬਹੁਤ ਕੋਸ਼ਸ਼ ਨਾਲ ਉਸ ਨੇ ਪੁੜੀ ਖੋਲ੍ਹ ਕੇ ਮੇਜ਼ ਤੇ ਰਖ ਦਿਤੀ।

ਮੈਂ ਵੇਖਿਆ ਕਾਗਜ਼ ਉਤੇ ਇਕ ਛੋਟੇ ਜਹੇ ਹਥ ਦੀ ਸੋਨੇ ਦੀ ਮੁੰਦ੍ਰੀ ਪਈ ਸੀ।

ਕੁੜੀ ਦੀ ਉਸ ਖਿਆਲੀ ਤਸਵੀਰ ਨੂੰ ਛਾਤੀ ਨਾਲ ਲਾ ਕੇ ਰਹਿਮਤ ਹਰ ਵਰ੍ਹੇ ਐਨੀ ਦੂਰੋਂ ਕਲਕਤੇ ਵਿਚ ਮੇਵਾ ਵੇਚਣ ਆਉਂਦਾ ਹੈ ਉਸ ਕੋਮਲ ਹੱਥ ਦਾ ਖਿਆਲ ਉਸ ਦੇ ਦਿਮਾਗ ਨੂੰ ਵਛੋੜੇ ਦੇ ਖਿਆਲ ਤੋਂ ਬਚਾਈ ਰਖਦਾ ਹੈ।

ਇਹ ਵੇਖ ਕੇ ਮੇਰੀਆਂ ਅੱਖਾਂ ਵਿਚ ਅੱਥਰੂ ਆ ਗਏ ਉਸ ਵੇਲੇ ਮੈਂ ਬਿਲਕੁਲ ਹੀ ਭੁਲ ਗਿਆ, ਕਿ ਉਹ ਕਾਬਲੀ ਮੇਵਾ ਵੇਚਣ ਵਾਲਾ ਹੈ ਅਤੇ ਮੈਂ ਇਕ ਉਚੀ ਜ਼ਾਤ ਦਾ ਅਗਰਵਾਲ ਬਾਨੀਆਂ ਹਾਂ ਮੈਂ ਸੋਚਿਆ, ਕਿ ਜੋ ਮੈਂ ਹਾਂ ਉਹ ਹੀ ਉਹ ਹੈ, ਮੈਂ ਵੀ ਪਿਤਾ ਹਾਂ ਉਹ ਵੀ ਪਿਤਾ ਹੈ, ਇਸ ਦੀ ਉਸ ਪਹਾੜ ਵਿਚ ਰਹਿਣ ਵਾਲੀ ਪਹਾੜੀ ਕੁੜੀ ਦੀ ਖਿਆਲੀ ਤਸਵੀਰ ਨੇ ਮੈਨੂੰ

ਮੁੰਨੀ ਯਾਦ ਕਰਾ ਦਿਤੀ।

"ਅਜ ਹੀ ਮੁੰਨੀ ਪਰਾਈ ਹੋ ਜਾਵੇਗੀ।"

ਮੈਂ ਉਸੇ ਵੇਲੇ ਮੁੰਨੀ ਨੂੰ ਅੰਦਰੋਂ ਬੁਲਾਇਆ, ਉਸ ਉਤੇ ਜ਼ਨਾਨੀਆਂ ਨੇ ਬਹੁਤ ਬੁਰਾ ਮੰਨਿਆ ਪਰ ਮੈਂ ਇਕ ਨਾਂ ਸੁਣੀ, ਚੰਗੇ ਚੰਗੇ ਗਹਿਣੇ ਅਤੇ ਕਪੜੇ ਪਾ ਕੇ ਮੁੰਨੀ ਸ਼ਰਮ ਦੀ ਮਾਰੀ ਮੇਰੇ ਕੋਲ ਖੜੀ ਹੋ ਗਈ।

ਓਹਨੂੰ ਦੇਖਦਿਆਂ ਹੀ ਉਹ ਕਾਬਲੀ ਬੁੱਤ ਬਣ ਗਿਆ ਪਹਿਲਾਂ ਤਾਂ ਉਸ ਦੇ ਮੂੰਹੋਂ ਇਕ ਅਖਰ ਵੀ ਨਾ ਨਿਕਲਿਆ, ਫੇਰ ਉਸਨੇ ਹਸ ਕੇ ਕਿਹਾ।

"ਮੁੰਨੀ ਤੂੰ ਸਾਹੁਰੇ ਜਾਵੇਂਗੀ?"

ਹੁਣ ਤਾਂ ਮੁੰਨੀ ਸਾਹੁਰਿਆਂ ਨੂੰ ਸਮਝਦੀ ਸੀ ਇਸ ਵੇਲੇ ਉਹ ਪਹਿਲਾਂ ਵਰਗਾ ਉਤਰ ਨਾ ਦੇ ਸਕੀ, ਰਹਿਮਤ ਦੇ ਇਸ ਸੁਆਲ ਨਾਲ ਸ਼ਰਮ ਦੇ ਮਾਰੇ ਉਸਦਾ ਮੂੰਹ ਲਾਲ ਹੋ ਗਿਆ, ਅਤੇ ਉਸ ਨੇ ਮੂੰਹ ਫੇਰ ਲਿਆ ਜਿਸ ਵੇਲੇ ਪਹਿਲੇ ਦਿਨ ਕਾਬਲੀ ਅਤੇ ਮੁੰਨੀ ਦੀ ਜਾਣ ਪਹਿਚਾਨ ਹੋਈ ਸੀ, ਉਸ ਦਿਨ ਦੀ ਗਲ ਮੈਨੂੰ ਯਾਦ ਆ ਗਈ, ਦਿਲ ਵਿਚ ਇਕ ਤਰ੍ਹਾਂ ਦੀ ਖਟਪਟਾਹਟ ਹੋਣ ਲੱਗੀ।

ਮੁੰਨੀ ਦੇ ਜਾਣ ਤੋਂ ਰਹਿਮਤ ਇਕ ਡੂੰਘਾ ਹਉਕਾ ਭਰ ਕੇ ਜ਼ਮੀਨ ਤੇ ਬੈਠ ਗਿਆ, ਉ. ਨੂੰ ਇਕ ਦਮ ਇਹ ਖਿਆਲ ਆਇਆ ਕਿ ਮੇਰੀ ਕੁੜੀ ਵੀ ਐਨੇ ਦਿਨਾਂ ਵਿਚ ਐਨੀ ਵਡੀ ਹੋ ਗਈ ਹੈ ਉਸਦੇ ਨਾਲ ਵੀ ਨਵੇਂ ਤਰੀਕੇ ਨਾਲ ਗਲ ਬਾਤ ਕਰਨੀ ਪਵੇਗੀ, ਉਹ ਪਹਿਲਾਂ ਵਰਗੀ ਨਹੀਂ ਰਹੀ ਮੈਂ ਸਤ ਵਰ੍ਹੇ ਉਸਨੂੰ ਨਹੀਂ ਦੇਖਿਆ ਪਤਾ ਨਹੀਂ, ਉਹ ਜੀਉਂਦੀ ਵੀ ਹੈ ਕੇ ਨਹੀਂ।

ਮੈਂ ਆਪਣਾ ਟਰੰਕ ਖੋਲ੍ਹ ਕੇ ਇਕ ਪੰਜਾਹ ਰੁਪਏ ਦਾ ਨੋਟ ਕੱਢਿਆ ਅਤੇ ਰਹਿਮਤ ਨੂੰ ਦੇ ਕੇ ਕਿਹਾ।

"ਰਹਿਮਤ, ਤੂੰ ਆਪਣੇ ਦੇਸ਼ ਜਾ ਕੇ ਆਪਣੀ ਕੁੜੀ ਨੂੰ ਵੇਖ ਅਤੇ ਪ੍ਰਾਰਥਨਾ ਕਰ ਕਿ ਮੇਰੀ ਮੁੰਨੀ ਸੁਖੀ ਰਹੇ।

ਪਰ ਇਸ ਪ੍ਰਦੇਸੀ ਦੀ ਖੁਸ਼ੀ ਨੇ ਇਸ ਚੰਗੇ ਕੰਮ ਨੂੰ ਰੁਹਾਨੀ ਰੋਸ਼ਨੀ ਨਾਲ ਚਮਕਾ ਦਿਤਾ ਅਤੇ ਮੈਨੂੰ ਇਕ ਖਾਸ ਤਰ੍ਹਾਂ ਦਾ ਅਨੰਦ ਮਿਲਿਆ।

# ਘੁੰਡ ਉਹਲੇ

ਰਾਧਾ ਤੇ ਮੰਗਲ ਦੋਨੋਂ ਦਰਿਆ ਦੇ ਕੰਡੇ ਟੁੱਟੇ ਭੱਜੇ ਮੰਦਰ ਵਿਚ ਮਿਲੇ, ਰਾਧਾ ਨੇ ਚੁਪ ਚੁਪੀਤੀ ਆਪਣੀ ਸੁਭਾਵਿਕ ਟੇਡੀ ਨਜ਼ਰ ਨਾਲ ਮੰਗਲ ਵਲ ਵੇਖਿਆ। ਉਸ ਦਾ ਮਤਲਬ ਸੀ ਕਿ ਤੁਸੀਂ ਕਿਸ ਹੌਸਲੇ ਨਾਲ ਅਜ ਇਸ ਭੈੜੇ ਵੇਲੇ ਮੈਨੂੰ ਇਥੇ ਸਦ ਲਿਆਏ ਹੋ। ਮੈਂ ਹੁਣ ਤਕ ਤੁਹਾਡੀਆਂ ਸਾਰੀਆਂ ਗਲਾ ਧਿਆਨ ਨਾਲ ਸੁਨੀਆਂ ਹਨ, ਇਸੇ ਕਰਕੇ ਸ਼ਾਇਦ ਤੁਹਾਨੂੰ ਇਨਾਂ ਹੌਸਲਾ ਹੋ ਗਿਆ ਹੈ, ਮੰਗਲ ਰਾਧਾ ਕੋਲੋਂ ਕੁਝ ਡਰਦਾ ਸੀ, ਅਤੇ ਹੁਣ ਰਾਧਾ ਦੀ ਇਸ ਨਜ਼ਰ ਨੇ ਉਸ ਨੂੰ ਹੋਰ ਵੀ ਘਬਰਾਹਟ ਵਿਚ ਪਾ ਦਿਤਾ। ਉਸ ਨੇ ਸੋਚਿਆ ਕਿ ਜੋ ਕੁਝ ਕਹਿਨਾ ਹੈ ਓਹ ਸਭ ਕੁਝ ਤਰੀਕੇ ਵਾਰ ਕਵਾਂਗਾ, ਪਰ ਉਸ ਨੂੰ ਹੁਣ ਇਹ ਖਿਆਲ ਹੋ। ਇਥੇ ਸੱਦ ਲਿਆਉਨ ਦੀ ਵਜਾ ਦਸੇ ਬਿਨਾ ਵੀ ਠੀਕ ਨਹੀਂ ਸੀ, ਅਤੇ ਮੰਗਲ ਨੇ ਜਲਦੀ ਹੀ ਕਹਿ ਦਿਤਾ।

ਮੈਂ ਚਾਹੁੰਦਾ ਹਾਂ ਕਿ ਅਸੀਂ ਦੋਵੇਂ ਏਥੋਂ ਨੱਠ ਚਲੀਏ ਅੜੇ ਕਿਸੇ ਦੂਸਰੀ ਜਗ੍ਹਾਂ ਜਾਕੇ ਵਿਆਹ ਕਰ ਲਈਏ।

ਮੰਗਲ ਜੋ ਕਹਿਨਾ ਚਾਹੁੰਦਾ ਸੀ, ਓਹ ਤਾਂ ਉਸ ਨੇ ਠੀਕ ਠੀਕ

ਕਹਿ ਦਿਤਾ, ਪਰ ਉਸ ਦੇ ਨਾਲ ਜੋ ਦੋ ਚਾਰ ਮਿਠੀਆਂ ਮਿਠੀਆਂ ਗਲਾਂ ਕਰਨੀਆਂ ਸੀ ਓਹ ਨਾ ਹੋ ਸਕੀਆ, ਇਸ ਵਾਸਤੇ ਰਾਧਾ ਨੂੰ ਮੰਗਲ ਦੀ ਇਹ ਗਲ ਬਿਲਕੁਲ ਫਿੱਕੀ ਅਤੇ ਅਚੰਭੇ ਵਾਲੀ ਮਲੂਮ ਹੋਈ। ਮੰਗਲ ਕਹਿ ਤੇ ਗਿਆ ਪਰ ਪਿਛੋਂ ਘਬਰਾ ਜਿਹਾ ਗਿਆ, ਅਤੇ ਹੋਰ ਦੋ ਚਾਰ ਗਲਾਂ ਕਰਕੇ ਰਾਧਾ ਨੂੰ ਪਤਿਆ ਲੈਣਾ ਉਸ ਦੀ ਤਾਕਤ ਤੋਂ ਬਾਹਰ ਹੋ ਗਿਆ। ਨਦੀ ਦੇ ਕਿਨਾਰੇ ਖੋਲੇ ਵਿਚ ਦੁਪਿਹਰ ਦੇ ਵੇਲੇ ਰਾਧਾ ਨੂੰ ਬੁਲਾ ਕੇ ਮੰਗਲ ਨੇ ਸਿਰਫ ਏਨਾਂ ਹੀ ਕਿਹਾ, "ਚਲੋ ਵਿਆਹ ਕਰ ਲਈਏ।

ਰਾਧਾ ਜਵਾਨੀ ਵਿਚ ਭਰਪੂਰ ਸੀ ਉਸ ਦਾ ਹਰ ਇਕ ਅੰਗ ਸੁਹਣਾ ਸੀ, ਉਮਰ ਵੀਂਹਾ ਸਾਲਾਂ ਦੇ ਲਗ ਭਗ ਸੀ, ਜੇਹੋ ਜਹੀ ਜੁਆਨ ਸੀ, ਓਹੋ ਜਿਹੀ ਸੁੰਦਰ ਸੀ, ਸਰਦੀ ਦੀ ਰੁਤ ਦੇ ਚੰਦ ਦੀ ਤਰ੍ਹਾਂ ਉਸ ਦਾ ਖਿੜਿਆ ਹੋਇਆ ਚੇਹਰਾ ਆਪਣੀਆਂ ਸੀਤਲ ਕਿਰਨਾਂ ਨਾਲ ਖੋਲੇ ਦੀਆਂ ਹਨੇਰੀਆਂ ਨੁਕਰਾਂ ਵਿਚ ਵੀ ਚਾਨਣ ਕਰ ਰਿਹਾ ਸੀ, ਉਹਦੀਆਂ ਅੱਖਾਂ ਦਿਨ ਦੀ ਤਰ੍ਹਾਂ ਰੋਸ਼ਨ ਅਤੇ ਸੁੰਦਰ ਸਨ।

ਉਸ ਦਾ ਪਿਤਾ ਨਹੀਂ ਸੀ, ਕੇਵਲ ਵੱਡਾ ਭਰਾ ਹੀ ਸੀ, ਜਿਸ ਦਾ ਨਾਮ 'ਕਦਾਰ' ਸੀ, ਭੈਣ ਅਤੇ ਭਰਾ ਵਿਚ ਬਹੁਤ ਪਿਆਰ ਸੀ, ਆਪਸ ਵਿਚ ਬੋਲਦੇ ਬਹੁਤ ਘਟ ਸਨ, ਪਰ ਉਨ੍ਹਾਂ ਦੇ ਮੂੰਹ ਤੇ ਕੋਈ ਕੁਦਰਤੀ ਰੂਹਾਨੀ ਨੂਰ ਸੀ, ਜਿਸ ਤਰ੍ਹਾਂ ਚਮਕਦੇ ਹੋਏ ਸੂਰਜ ਵਿਚ ਰੌਸ਼ਨੀ ਹੁੰਦੀ ਹੈ। ਲੋਕ ਕਦਾਰ ਕੋਲੋਂ ਕਿਸੇ ਕਾਰਨ ਤੋਂ ਬਗੈਰ ਹੀ ਡਰਦੇ ਸਨ।

ਮੰਗਲ ਦੂਸਰੇ ਸ਼ਹਿਰ ਦਾ ਰਹਿਣ ਵਾਲਾ ਸੀ, ਹੁਣ ਇਸ ਪਿੰਡ ਵਿਚ ਰਹਿੰਦਿਆਂ ਉਸ ਨੂੰ ਪੰਦਰਾਂ ਸਾਲ ਹੋ ਗਏ ਸਨ, ਇਹ ਪਿੰਡ ਕਾਹਨ ਪੁਰ ਤੋਂ ਇਕ ਮੀਲ ਦੀ ਵਿਥ ਤੇ ਸੀ, ਇਥੇ ਘਾਹ ਪੱਠਾ ਹੀ ਜ਼ਯਾਦਾ ਵੇਖ ਕੇ ਇਕ ਆਦਮੀ ਨੇ ਡੇਰੀ ਫਾਰਮ ਖੋਲ ਦਿੱਤੀ ਸੀ, ਮੰਗਲ ਦਾ ਪਿਤਾ

ਮੈਨੇਜਰ ਦੇ ਕੋਲ ਨੌਕਰ ਸੀ, ਪਿਤਾ ਦੀ ਮੌਤ ਦੇ ਪਿਛੋਂ ਪੁਤਰ ਨੂੰ ਉਸੇ (ਮੈਨੇਜਰ) ਨੇ ਉਸਦੀ ਸਹਾਇਤਾ ਕੀਤੀ, ਮੈਨੇਜਰ ਦੀ ਮੇਹਰਬਾਨੀ ਨਾਲ ਹੀ ਓਹ ਐਨਾ ਵਡਾ ਹੋਗਿਆ। ਅਤੇ ਹੁਣ ਇਸ ਡੈਰੀਫਾਰਮ ਵਿਚ ਨੌਕਰ ਸੀ, ਜਿਸ ਵੇਲੇ ਦੀ ਇਹ ਗਲ ਲਿਖੀ ਜਾਂਦੀ ਹੈ, ਓਸ ਵੇਲੇ ਇਹੋ ਜਿਹੀਆਂ ਕਈ ਮਸਾਲਾਂ ਮਿਲਦੀਆਂ ਸਨ। ਮੰਗਲ ਕੋਲ ਕੇਵਲ ਉਸਦੀ ਵਿਧਵਾ ਭੂਆ ਸੀ, ਮੰਗਲ 'ਕਦਾਰ' ਦਾ ਗਵਾਂਢੀ ਸੀ ਰਾਧਾ ਅਤੇ ਮੰਗਲ ਛੋਟੀ ਉਮਰ ਵਿਚ ਇਕੱਠੇ ਖੇਡਦੇ ਸਨ, ਮੰਗਲ ਦੀ ਭੂਆ ਰਾਧਾ ਨੂੰ ਪਿਆਰ ਦੀ ਨਜ਼ਰ ਨਾਲ ਵੇਖਦੀ ਰਹੀ।

ਮੰਗਲ ਦੀ ਉਮਰ (ਉੰਨੀ) ਸਾਲ ਹੋਣ ਲਗੀ, ਓਹ ਭੂਆ ਦੇ ਬਹੁਤ ਜ਼ੋਰ ਲਾਨ ਤੇ ਵੀ ਵਿਆਹ ਤੋਂ ਨਾਂਹ ਹੀ ਕਰੀ ਜਾਂਦਾ ਸੀ ਮੈਨੇਜਰ ਸਾਹਿਬ ਇਕ ਹਿੰਦੁਸਤਾਨੀ ਲੜਕੇ ਦੀ ਇਹੋ ਜਹੀ ਅਕਲ ਵੇਖਕੇ ਬਹੁਤ ਖੁਸ਼ ਹੋਏ, ਉਨ੍ਹਾਂ ਨੇ ਸੋਚਿਆ ਕਿ ਮੰਗਲ ਨੇ ਮੈਨੂੰ ਹੀ ਆਪਨੀ ਜ਼ਿੰਦਗੀ ਦਾ ਸਹਾਰਾ ਸਮਿਝਆ ਹੈ, ਕਿਉਂਕਿ ਓਹ ਆਪ ਵੀ ਅਜੇ ਅਕੱਲੇ ਹੀ ਸਨ, ਇਨ੍ਹਾਂ ਗਲਾਂ ਵਿਚ ਹੀ ਮੰਗਲ ਦੀ ਭੂਆ ਵੀ ਮਰ ਗਈ।

ਦੂਜੇ ਪਾਸੇ ਦਾਜ ਉਤੇ ਖਰਚ ਨਾ ਕਰ ਸਕਨ ਦੇ ਕਾਰਨ ਰਾਧਾ ਦਾ ਵਿਆਹ ਵੀ ਨਾ ਹੋ ਸਕਿਆ ਓਹ ਹੌਲੀ ਹੌਲੀ ਜੁਆਨ ਹੋ ਗਈ।

ਇਹ ਕਹਿਨ ਦੀ ਤਾਂ ਲੋੜ ਹੀ ਨਹੀਂ ਕਿ ਵਿਆਹ ਦਾ ਬੰਦੋਬਸਤ ਜਿਸ ਦਿਉਤੇ ਦੇ ਸਿਰ ਉਤੇ ਹੈ, ਓਹ ਹੀ ਉਨ੍ਹਾਂ ਦੋਨਾਂ ਦੀ ਬਾਬਤ ਹੁਣ ਤਕ ਬੇ-ਪਰਵਾਹੀ ਕਰ ਰਿਹਾ ਸੀ, ਪਰ ਪਿਆਰ ਦਾ ਬੰਦੋਬਸਤ ਜਿਸ ਦੇ ਸਿਰ ਤੇ ਹੈ, ਉਸਨੇ ਆਪਣੇ ਕੰਮ ਵਿਚ ਕੋਈ ਸੁਸਤੀ ਨਹੀਂ ਕੀਤੀ, ਬੁੱਢੇ ਜਿਸ ਵੇਲੇ ਉਘਲਾ ਰਹੇ ਸਨ ਉਸ ਵੇਲੇ ਪਿਆਰ ਦਾ ਦੇਵਤਾ ਬੜੀ ਚਤੁਰਾਈ ਨਾਲ ਕੰਮ ਕਰ ਰਿਹਾ ਸੀ। ਪਿਆਰ ਦਾ ਦੇਵਤਾ ਭਿੰਨ ਭਿੰਨ ਮਨੁੱਖਾ

ਉਤੇ ਭਿੰਨ ਭਿੰਨ ਅਸਰ ਕਰਦਾ ਹੈ, ਪਿਆਰ ਵਿਚ ਤੁਲਿਆ ਹੋਇਆ 'ਮੰਗਲ' ਆਪਣੇ ਦਿਲਦੀਆਂ ਦੋ ਚਾਰ ਗਲਾਂ ਕਹਿਣ ਲਈ ਵੇਲੇ ਦੀ ਭਾਲ ਵਿਚ ਸੀ, ਪਰ ਰਾਧਾ ਓਹਨੂੰ ਇਹ ਵੇਲਾ ਹੱਥ ਨਹੀਂ ਸੀ ਆਉਣ ਦੇਂਦੀ। ਉਸਦੀ ਤ੍ਰਿਖੀ ਨਜ਼ਰ ਮੰਗਲ ਦੇ ਪਾਗਲ ਹੋਏ ਦਿਲ ਨੂੰ ਡਰਾ ਦੇਂਦੀ ਸੀ।

ਅਜ ਹਜ਼ਾਰਾਂ ਗਲਾਂ ਕਰਕੇ ਮੰਗਲ ਰਾਧਾ ਨੂੰ ਉਸ ਟੁੱਟੇ ਭੱਜੇ ਮੰਦਰ ਵਿਚ ਲਿਆ ਸਕਿਆ, ਉਸ ਨੇ ਸੋਚਿਆ ਸੀ ਕਿ ਜੋ ਕੁਝ ਕਹਿਣਾ ਹੈ,ਓਹ ਅੱਜ ਹੀ ਸਾਰਾ ਵਿਰਤਾਂਤ ਨਾਲ ਕਹਿ ਦਿਆਂਗਾ। ਇਸਦੇ ਪਿਛੋਂ ਯਾ ਤਾਂ ਸਾਰੀ ਉਮਰ ਅਨੰਦ ਨਾਲ ਗੁਜ਼ਰੇਗੀ, ਅਤੇ ਯਾ ਮੌਤ ਦਾ ਸਵਾਗਤ ਕਰਾਂਗਾ। ਅਤੇ ਹੁਣ ਪੂਜਨ ਯੋਗ ਦੇਵਤੇ ਨੂੰ ਸਾਹਮਣੇ ਵੇਖਕੇ ਵੀ ਮੰਗਲ ਸਿਰਫ ਏਨਾਂ ਹੀ ਕਹਿ ਸਕਿਆ।

"ਚਲੋ ਵਿਆਹ ਕਰ ਲਈਏ" ਇਸ ਦੇ ਪਿਛੋਂ ਜਿਸ ਤਰ੍ਹਾਂ ਇਕ ਵਿਦਯਾਰਥੀ ਨੂੰ ਸਬਕ ਨਾ ਯਾਦ ਹੋਵੇ ਓਸੇ ਤਰ੍ਹਾਂ ਮੰਗਲ ਘਬਰਾ ਕੇ ਰੈਹ ਗਿਆ।

ਰਾਧਾ ਨੂੰ ਜਿਸ ਤਰ੍ਹਾਂ ਇਹ ਉਮੀਦ ਨਹੀਂ ਸੀ ਕਿ ਮੰਗਲ ਇਹੋ ਜਿਹਾ ਪੇਚਦਾਰ ਸੁਆਲ ਕਰ ਦੇਵੇਗਾ, ਓਹ ਥੋੜਾ ਚਿਰ ਚੁਪ ਕਰ ਰਹੀ।

ਦੁਪਿਹਰ ਦੀਆਂ ਖੌਫ-ਨਾਕ ਅਵਾਜ਼ਾਂ ਜਿਨ੍ਹਾਂ ਦਾ ਬਿਆਨ ਕਰਨਾ ਕਠਿਨ ਹੈ, ਇਸ ਵੇਲੇ ਪੂਰੀ ਤਰ੍ਹਾਂ ਸੁਨਾਈ ਦੇਨ ਲਗ ਪਈਆਂ, ਹਵਾ ਵਗਨ ਨਾਲ ਮੰਦਰ ਦਾ ਟੁੱਟਾ ਹੋਇਆ ਬੂਹਾ ਕਿਸੇ ਪਿਆਰੇ ਦੇ ਦਿਲ ਦੀ ਖ਼ੁਸ਼ੀ ਦੀ ਤਰ੍ਹਾਂ ਹੌਲੀ ਹੌਲੀ ਅਵਾਜ਼ ਪੈਦਾ ਕਰਨਾ, ਹਿਲਨਾ, ਖੁਲ੍ਹਨਾਂ, ਅਤੇ ਬੰਦ ਹੋਨਾ ਸ਼ੁਰੂ ਹੋਇਆ, ਮੰਦਰ ਦੇ ਅੰਦਰ ਬੈਠੇ ਹੋਏ ਜੰਗਲੀ ਕਬੂਤਰ ਗੁਟਰਗ ਗੂੰ ਗੂੰ ਕਰਨ ਲਗੇ, ਬਾਹਰ ਸੋਮੇਰ ਦੇ ਦਰਖਤ ਤੇ ਬੈਠਾ ਹੋਇਆ ਚੱਕੀ ਰਾਹ (ਕਟ ਫੋੜਾ) ਆਪਣੀ ਲੰਬੀ ਚੁੰਜ ਨਾਲ ਕਟ ਕਟ ਕੇ

ਲਕੜੀ ਕੁਤਰਨ ਲਗਾ, ਸੁੱਕੇ ਹੋਏ ਪਤਰਾਂ ਦੇ ਢੇਰ ਵਿਚੋਂ ਸਰ ਸਰ ਕਰਦੀ ਹੋਈ ਗੁਲੈਰੀ ਇਕ ਪਾਸਿਓਂ ਦੂਜੇ ਪਾਸੇ ਨਿਕਲ ਗਈ, ਮੈਦਾਨ ਵਲੋਂ ਨੰਬਰ ਵਾਰ ਆਏ ਹੋਏ ਹਵਾ ਦੇ ਬੁੱਲੇ ਪਤਿਆਂ ਨੂੰ ਹਿਲਾਨ ਲਗੇ, ਦਰਯਾ ਦਾ ਪਾਣੀ ਇਕ ਦਮ ਘਬਰਾ ਕੇ ਘਾਟ ਦੀਆਂ ਪੌੜੀਆਂ ਨਾਲ ਸਿਰ ਮਾਰਨ ਲਗਾ, ਅਤੇ ਇਹ ਸਾਰੀਆਂ ਇਕੋ ਵਾਰੀ ਨਿਕਲੀਆਂ ਹੋਈਆਂ ਅਵਾਜ਼ਾਂ ਰਲਕੇ ਇਕ ਡਰਾਉਣੀ ਸਾਂ ਸਾਂ ਗੜ ਗੜ ਵਿਚ ਬਦਲ ਜਾਂਦੀਆਂ ਸਨ, ਅਤੇ ਇਸ ਵਿਚੋਂ ਬੰਸਰੀ ਦੀ ਇਕ ਮਿੱਠੀ ਸੁਰ ਆਕੇ ਦਿਲ ਨੂੰ ਹਿਲਾ ਰਹੀ ਸੀ। ਮੰਗਲ ਨੂੰ ਰਾਧਾ ਦੇ ਮੂੰਹ ਵਲ ਦੇਖਨ ਦਾ ਹੌਸਲਾ ਨਾ ਹੋਇਆ, ਓਹ ਮੰਦਰ ਦੀ ਕੰਧ ਦੇ ਸਹਾਰੇ ਖੜਾ ਹੋਇਯਾ ਦਰਯਾ ਵਲ ਡੂੰਘੀ ਨਜ਼ਰ ਨਾਲ ਦੇਖ ਰਿਹਾ ਸੀ, ਜਿਸਤਰ੍ਹਾਂ ਓਹ ਸੁਪਨਾ ਦੇਖ ਰਿਹਾ ਹੋਵੇ।

ਕੁਝ ਚਿਰ ਪਿਛੋਂ ਓਧਰੋਂ ਮੂੰਹ ਫੇਰ ਕੇ ਮੰਗਲ ਨੇ ਅਧੀਨਤਾ ਅਤੇ ਗਰੀਬੀ ਨਜ਼ਰ ਨਾਲ ਰਾਧਾ ਵਲ ਵੇਖਿਆ, ਰਾਧਾ ਨੇ ਸਿਰ ਫੇਰ ਕੇ ਕਿਹਾ "ਨਹੀਂ ਇਹ ਨਹੀਂ ਹੋ ਸਕਦਾ।"

ਰਾਧਾ ਦੇ ਸਿਰ ਹਿਲਾਨ ਦੇ ਨਾਲ ਹੀ ਮੰਗਲ ਦੀ ਆਸ ਮਿੱਟੀ ਵਿਚ ਮਿਲ ਗਈ, ਮੰਗਲ ਚੰਗੀ ਤਰ੍ਹਾਂ ਜਾਣਦਾ ਸੀ, ਕਿ ਰਾਧਾ ਦੀ ਨਾਂਹ ਨੂੰ ਹਾਂ ਵਿਚ ਬਦਲਨਾ ਕਠਿਨ ਕੰਮ ਹੈ। ਮੰਗਲ ਨੇ ਆਪਣੇ ਦਿਲ ਵਿਚ ਕਿਹਾ, "ਚੰਗੇ ਘਰਾਣੇ ਦਾ ਖਿਆਲ ਜਿਸ ਦੀ ਰਗ ਰਗ ਵਿਚ ਭਰਿਆ ਹੋਇਆ ਹੈ, ਓਹ ਕਦੀ ਵੀ ਮੇਰੇ ਵਰਗੇ ਮਮੂਲੀ ਮਨੁੱਖ ਨਾਲ ਵਿਆਹ ਕਰਨ ਵਾਸਤੇ ਤਿਆਰ ਨਹੀਂ ਹੋ ਸਕਦੀ, ਪਿਆਰ ਤੇ ਵਿਆਹ ਵਿਚ ਕਿੰਨਾਂ ਫਰਕ ਹੈ। ਰਾਧਾ ਨੇ ਸੋਚਿਆ ਕਿ ਮੇਰੇ ਸੋਚ ਸਮਝ ਕੇ ਕੰਮ ਨਾ ਕਰਨ ਦੇ ਕਾਰਨ ਮੰਗਲ ਨੂੰ ਇਹੋ ਜਹੀ ਹਿੰਮਤ ਹੋਈ, ਓਹ ਮੁੜਨ ਲਈ ਤਿਆਰ ਹੋ ਗਈ। ਮੰਗਲ ਨੇ ਇਸਦਾ ਖਿਆਲ ਸਮਝ ਲਿਆ, ਅਤੇ ਕਿਹਾ ਕਿ

"ਮੈਂ ਕਲ ਇਥੋਂ ਚਲਾ ਜਾਵਾਂਗਾ।" ਰਾਧਾ ਨੇ ਪਹਿਲਾਂ ਤਾਂ ਇਹ ਖਿਆਲ ਜ਼ਾਹਿਰ ਕਰਨ ਦੀ ਕੋਸ਼ਸ਼ ਕੀਤੀ, ਕਿ ਮੈਨੂੰ ਕੀਹ, ਪਰ ਇਹ ਖਿਆਲ ਜ਼ਾਹਿਰ ਨਾ ਕਰ ਸਕੀ, ਅਤੇ ਜਾਨ ਵਾਸਤੇ ਪੈਰ ਨਾ ਉੱਠ ਸਕੇ,ਇਸ ਨੇ ਹੌਲੀ ਜਹੀ ਪੁਛਿਆ,"ਕਿਓਂ?"

"ਸਾਹਿਬ ਵਲੈਤ ਚਲੇ ਹਨ, ਅਤੇ ਮੈਂ ਵੀ ਇਹ ਨੌਕਰੀ ਛਡਕੇ ਕਲਕੱਤੇ ਯਾ ਬੰਬਈ ਚਲਾ ਜਾਵਾਗਾ।"

ਰਾਧਾ ਕੁਝ ਚਿਰ ਤਕ ਚੁਪ ਰਹੀ ਉਸ ਨੇ ਸੋਚ ਕੇ ਵੇਖਿਆ, ਦੋਨਾਂ ਦੀ ਜ਼ਿੰਦਗੀ ਦੀ ਚਾਲ ਇਕੋ ਪਾਸੇ ਨਹੀਂ ਇਹੋ ਜ਼ਹੀ ਹਾਲਤ ਵਿਚ ਇਕ ਦਾ ਦੂਸਰੇ ਨੂੰ ਮਜਬੂਰ ਕਰਨਾ ਬੇ-ਫਾਇਦਾ ਅਤੇ ਅਨਹੋਣੀ ਗਲ ਹੈ, ਇਸ ਵਾਸਤੇ ਬਿਲਕੁਲ ਹੌਲੀ ਜੇਹੀ ਅਤੇ ਅਨਜਾਣ ਅਵਾਜ਼ ਵਿਚ ਉਸ ਨੇ ਕਿਹਾ "ਅੱਛਾ" ਮੰਗਲ ਨੂੰ ਇਹ ਗਲ ਇਕ ਠੰਡੇ ਹਾਉਕੇ ਦੀ ਤਰ੍ਹਾਂ ਪ੍ਰਤੀਤ ਹੋਈ।

ਏਨਾ ਕਹਿ ਕੇ ਰਾਧਾ ਫੇਰ ਜਾਨ ਵਾਸਤੇ ਤਿਆਰ ਹੋਈ, ਮੰਗਲ ਜਿਸਤਰ੍ਹਾਂ ਸੁਫਨਾ ਵੇਖਕੇ ਹਟਿਆ ਸੀ ਓਹ ਚਿੱਲਾ ਕੇ ਬੋਲਿਆ 'ਕਦਾਰ' ਰਾਧਾ ਨੇ ਦੇਖਿਆ ਕਿ ਕਦਾਰ ਮੰਦਰ ਵਲੋਂ ਆ ਰਿਹਾ ਹੈ, ਉਸ ਨੇ ਸਮਝ ਲਿਆ ਕਿ ਭਰਾ ਨੂੰ ਮੇਰੇ ਇਥੇ ਆਉਨ ਦਾ ਪਤਾ ਲਗ ਗਿਆ ਹੈ, ਮੰਗਲ ਨੇ ਰਾਧਾ ਉਤੇ ਔਕੜ ਆਉਂਦੀ ਵੇਖਕੇ ਟੁਟੀ ਹੋਈ ਕੰਧ ਟੱਪ ਕੇ ਨਿਕਲ ਜਾਨ ਦੀ ਠਾਨ ਲਈ, ਪਰ ਰਾਧਾ ਨੇ ਉਸਦੇ ਦੋਵੇਂ ਹਥ ਜ਼ੋਰ ਨਾਲ ਫੜ ਰੋਕ ਲਿਆ ਕਦਾਰ ਨੇ ਮੰਦਰ ਦੇ ਅੰਦਰ ਪੈਰ ਰਖਿਆ, ਸਿਰਫ ਇਕੋ ਵਾਰੀ ਚੁਪ ਚਾਪ ਦੋਨਾਂ ਵਲ ਵੇਖਿਆ।

ਰਾਧਾ ਨੇ ਮੰਗਲ ਵਲ ਵੇਖ ਕੇ ਘਬਰਾਏ ਹੋਏ ਲਫਜ਼ਾਂ ਵਿਚ ਕਿਹਾ, ਤੁਹਾਡੇ ਘਰ ਆਵਾਂਗੀ ਤੁਸੀਂ ਮੇਰੀ ਉਡੀਕ ਰਖਨਾ,ਕਧਾਰ ਮੰਦਰ ਵਿਚੋਂ ਬਾਹਰ ਨਿਕਲਿਆ ਸਿਰਫ ਇਕੋ ਵਾਰੀ ਬੜੇ ਸਿਆਣਿਆਂ ਦੀ ਤਰ੍ਹਾਂ ਰਾਧਾ

ਵਲ ਵੇਖਿਆ, ਰਾਧਾ ਚੁਪ ਕਰ ਕੇ ਜਾਣ ਲੱਗੀ, ਮੰਗਲ ਹੈਰਾਨੀ ਭਰੀ ਨਜ਼ਰ ਨਾਲ ਖੜਾ ਦੇਖਦਾ ਰਿਹਾ, ਜਿਸਤਰ੍ਹਾਂ ਉਸਨੂੰ ਫਾਂਸੀ ਦਾ ਹੁਕਮ ਹੋ ਗਿਆ ਹੈ।

ਇਸੇ ਰਾਤ ਕਦਾਰ ਨੇ ਹਲਦੀ ਰੰਗ ਦੀ ਪੀਲੀ ਧੋਤੀ ਲਿਆ ਕੇ ਰਾਧਾ ਨੂੰ ਦਿਤੀ ਅਤੇ ਕਿਹਾ ਇਸਨੂੰ ਬੰਨ ਲੈ।

ਜਦੋਂ ਰਾਧਾ ਉਸਨੂੰ ਬੰਨ ਚੁਕੀ ਤਾਂ ਫੇਰ ਹੁਕਮ ਹੋਇਆ......"ਮੇਰੇ ਪਿਛੇ ਆ।"

ਇਸ ਹੁਕਮ ਨੂੰ ਤਾਂ ਕੀ, ਇਸ ਇਸ਼ਾਰੇ ਨੂੰ ਕਦੀ ਕਿਸੇ ਨੇ ਨਹੀਂ ਟਾਲਿਆ, ਰਾਧਾ ਕਿਸ ਤਰ੍ਹਾਂ ਟਾਲ ਸਕਦੀ ਸੀ।

ਰਾਤ ਦੇ ਵੇਲੇ ਦੋਨੋਂ ਭੈਣ ਭਰਾ ਗੰਗਾ ਦੇ ਕੰਢੇ ਟੁਰ ਪਏ, ਘਾਟ ਪਿੰਡ ਦੇ ਨੇੜੇ ਹੀ ਸੀ, ਕੰਢੇ ਦੇ ਨੇੜੇ ਗੰਗਾ ਸ਼ਰਨ ਦੇ ਘਰ ਵਿਚ ਇਕ ਬੁੱਢਾ ਬ੍ਰਾਹਮਣ ਜ਼ਿੰਦਗੀ ਦੀਆਂ ਆਖਰੀ ਘੜੀਆਂ ਗਿਨ ਰਿਹਾ ਸੀ, ਕਦਾਰ ਉਸੇ ਜਗ੍ਹਾ ਤੇ ਪਹੁੰਚ ਗਿਆ ਉਥੇ ਪੋਥੀ ਆਦਿਕ ਲੈਕੇ ਪ੍ਰੋਹਤ ਜੀ ਹਾਜਰ ਸਨ, ਓਹ ਉਠ ਕੇ ਖੜੇ ਹੋ ਗਏ, ਰਾਧਾ ਨੂੰ ਪਤਾ ਲਗ ਗਿਆ, ਕਿ ਇਸ ਮਰਨ ਵਾਲੇ ਬੁੱਢੇ ਨਾਲ ਮੇਰਾ ਵਿਆਹ ਹੋਵੇਗਾ ਉਸਨੇ ਕੋਈ ਨਾਂ ਨੁਕਰ ਨਾ ਕੀਤੀ, ਦੋ ਬਲਨ ਵਾਲੀਆਂ ਚਿਖਾਂ ਦੀ ਰੌਸ਼ਨੀ ਵਿਚ ਇਸ ਹਨੇਰੇ ਘਰ ਵਿਚ ਰਾਧਾ ਦਾ ਵਿਆਹ ਹੋ ਗਿਯਾ, ਇਕ ਪਾਸੇ ਬੁੱਢਾ ਮੌਤ ਦੀ ਪੀੜ ਨਾਲ ਵਿਆਕੁਲ ਹੋ ਰਿਹਾ ਸੀ ਅਤੇ ਦੂਜੇ ਪਾਸੇ ਪੰਡਤ ਜੀ ਵਿਆਹ ਦੇ ਗ਼ਲਤ ਮ਼ਲਤ ਤੇ ਅਧੂਰੇ ਮੰਤ੍ਰ ਪੜ੍ਹ ਰਹੇ ਹਨ।

ਵਿਆਹ ਤੋਂ ਅਗਲੇ ਦਿਨ ਰਾਧਾ ਰੰਡੀ ਹੋ ਗਈ, ਇਸ ਬੁਰੀ ਘਟਨਾਂ ਤੋਂ ਰਾਧਾ ਨੂੰ ਕੁਝ ਜਿਯਾਦਾ ਅਫਸੋਸ ਨਾ ਹੋਇਯਾ ਤੇ ਮੰਗਲ ਵੀ ਜਿਸਤਰ੍ਹਾਂ ਅਚਾਨਚਕ ਰਾਧਾ ਦੇ ਵਿਆਹ ਦੀ ਖਬਰ ਸੁਣਕੇ ਹੈਰਾਨ ਅਤੇ

ਬੇਚੈਨ ਹੋਇਆ ਸੀ, ਉਸੇ ਤਰ੍ਹਾਂ ਉਸ ਦੇ ਰੰਡੀ ਹੋਣ ਤੇ ਨਾ ਹੋਇਆ, ਪਰ ਉਸਨੂੰ ਇਸ ਘਟਨਾਂ ਤੋਂ ਕੁਝ ਤਸੱਲੀ ਹੀ ਹੋਈ, ਪਰ ਇਹ ਤਸੱਲੀ ਦਾ ਖਿਆਲ ਬਹੁਤਾ ਚਿਰ ਨਾ ਰਹਿ ਸਕਿਆ, ਕਿਉਂਕਿ ਦੂਸਰੇ ਪਾਸੇ ਇਕ ਹੋਰ ਬਿਜਲੀ ਡਿੱਗੀ ਜਿਸ ਨਾਲ ਉਸਦਾ ਦਿਲ ਚੂਰ ਚੂਰ ਹੋ ਗਿਆ, ਉਸਨੇ ਸੁਣਿਆ, ਕਿ ਅਜ ਸਿਵਿਆਂ ਵਿਚ ਰਾਧਾ ਸਤੀ ਹੋਵੇਗੀ।

ਪਹਿਲਾਂ ਇਸ ਨੇ ਸੋਚਿਆ ਕਿ ਸਾਹਿਬ ਨੂੰ ਜਾ ਕੇ ਸਾਰਾ ਹਾਲ ਕਹਿ ਦਿਆਂ ਅਤੇ ਉਸਦੀ ਮਦਤ ਨਾਲ ਰਾਧਾ ਦਾ ਸਤੀ ਹੋਣਾ ਰੋਕ ਦਿਆਂ, ਪਰ ਫੇਰ ਖਿਆਲ ਆਇਆ ਕਿ ਸਾਹਿਬ ਤਾਂ ਸਵੇਰੇ ਮੋਟਰ ਤੇ ਚੜ੍ਹ ਕੇ ਕਾਹਨ ਪੁਰ ਸਟੇਸ਼ਨ ਤੇ ਚਲੇ ਗਏ ਹੋਣਗੇ ਸਾਹਿਬ ਨੇ ਮੰਗਲ ਨੂੰ ਆਪਣੇ ਨਾਲ ਲੈ ਜਾਣ ਦਾ ਖਿਆਲ ਪ੍ਰਗਟ ਕੀਤਾ ਸੀ ਪਰ ਉਸਨੇ ਨਾਂਹ ਕਰ ਦਿਤੀ ਸੀ।

ਰਾਧਾ ਨੇ ਕਿਹਾ ਸੀ ਕਿ ਮੈਂ ਤੁਹਾਡੇ ਘਰ ਆਵਾਂਗੀ, ਤੁਸੀਂ ਮੇਰੀ ਉਡੀਕ ਰਖਣਾ, ਹੁਣ ਮੰਗਲ ਨੂੰ ਆਸ ਨਹੀਂ ਸੀ ਕਿ ਮੈਂ ਰਾਧਾ ਨੂੰ ਆਪਣੀ ਵਹੁਟੀ ਬਣਾ ਸਕਾਂਗਾ, ਪਰ ਤਦ ਵੀ ਇਹ ਆਸ ਜ਼ਰੂਰ ਸੀ ਕਿ ਘਟ ਤੋਂ ਘਟ ਇਕ ਇਕ ਅੱਧੀ ਵਾਰੀ ਰਾਧਾ ਨੂੰ ਦੇਖ ਹੀ ਲਿਆ ਕਰਾਂਗਾ, ਉਸਨੂੰ ਕਿਸੇ ਤਰ੍ਹਾਂ ਦੀ ਮਦਤ ਹੀ ਦਿਆਂਗਾ. ਰਾਧਾ ਦੇ ਵਿਧਵਾ ਹੋਣ ਦੀ ਖਬਰ ਸੁਨਦਿਆਂ ਹੀ ਇਕ ਵਾਰੀ ਉਸਨੂੰ ਇਹ ਵੀ ਖਿਆਲ ਆਇਆ, ਕਿ ਕੀ ਵਿਧਵਾ ਨਾਲ ਵਿਆਹ ਨਹੀਂ ਹੋ ਸਕਦਾ ? ਦੇਰ ਹੋਈ ਉਸਨੇ ਕਾਹਨ ਪੁਰ ਵਿਚ ਵਿਧਵਾ ਵਿਆਹ ਉਤੇ ਇਕ ਲੈਕਚਰ ਸੁਣਿਆ ਸੀ ਫੇਰ ਉਸਨੂੰ ਖਿਆਲ ਆਇਆ, ਰਾਧਾ ਇਸ ਗਲ ਤੇ ਕਦੀ ਰਾਜ਼ੀ ਨਹੀਂ ਹੋਵੇਗੀ ਪਰ ਉਸ ਦੇ ਕੰਨ ਦੇ ਕੋਲ ਜਿਸ ਤਰ੍ਹਾਂ ਕੋਈ ਕਹਿ ਰਿਹਾ ਸੀ, "ਮੈਂ ਤੁਹਾਡੇ ਘਰ ਆਵਾਂਗੀ। ਤੁਸੀਂ ਮੇਰੀ ਉਡੀਕ ਰੱਖਣਾ।"

ਉਸ ਵੇਲੇ ਸਤੀ ਹੋਣ ਦੀ ਖ਼ਬਰ ਸੁਣ ਕੇ ਉਹ ਹੈਰਾਨ ਹੋਗਿਆ, ਉਸਨੇ ਦਿਲ ਵਿਚ ਇਹ ਪ੍ਰਣ ਕੀਤਾ ਕਿ ਯਾ ਤੇ ਰਾਧਾ ਨੂੰ ਬਚਾਵਾਂਗਾ ਤੇ ਯਾ ਆਪਣੇ ਪ੍ਰਾਣ ਦੇ ਦਿਆਂਗਾ, ਉਸਨੂੰ ਇਹ ਯਕੀਨ ਸੀ ਕਿ ਰਾਧਾ ਆਪਣੀ ਖੁਸ਼ੀ ਨਾਲ ਸਤੀ ਨਹੀਂ ਹੋ ਰਹੀ ਤ੍ਰਿਕਾਲ ਸੰਧਿਆ ਹੋਣ ਵਿਚ ਥੋੜ੍ਹਾ ਚਿਰ ਰਹਿ ਗਿਆ ਸੀ, ਬੜੇ ਜ਼ੋਰ ਦੀ ਹਨੇਰੀ ਆਈ ਅਤੇ ਮੋਲਾਧਾਰ ਮੀਂਹ ਵਸਨਾ ਸ਼ੁਰੂ ਹੋਗਿਆ, ਮਕਾਨ ਢਹਿ ਗਏ,ਇਹ ਕੁਦਰਤੀ ਤੂਫਾਨ ਤਾਂ ਸੀ, ਪਰ ਲੋਕਾਂ ਨੇ ਵੀ ਤੁਫਾਨ ਮਚਾਇਆ ਹੋਇਆ ਸੀ।

ਇਹ ਵੇਖ ਕੇ ਮੰਗਲ ਦੇ ਦਿਲ ਨੂੰ ਕੁਝ ਹੌਂਸਲਾ ਹੋਇਆ, ਉਸਨੇ ਸੋਚਿਆ ਕਿ ਪ੍ਰਮਾਤਮਾਂ ਮੇਰੇ ਨਾਲ ਹੈ, ਅਤੇ ਉਹ ਚਾਹੁੰਦਾ ਹੈ ਕਿ ਰਾਧਾ ਸਤੀ ਨਾ ਹੋਵੇ, ਉਹ ਆਪ ਵੀ ਆਪਣੀ ਤਾਕਤ ਨੂੰ ਵਰਤਣ ਵਿਚ ਲਿਆ-ਉਣਾ ਚਾਹੁੰਦਾ ਸੀ ਪਰ ਲਿਆ ਨਹੀਂ ਸੀ ਸਕਦਾ, ਉਸ ਤੋਂ ਬਹੁਤ ਜ਼ਿਆਦਾ ਤਾਕਤ ਨੂੰ ਵਰਤ ਕੇ ਕੁਦਰਤ ਨੇ ਉਸਦੀ ਮਦਤ ਕੀਤੀ, ਜ਼ਮੀਨ ਅਤੇ ਅਸਮਾਨ ਇਕੋ ਹੋ ਰਹੇ ਸਨ।

ਉਸੇ ਵੇਲੇ ਕਿਸੇ ਨੇ ਦਰਵਾਜ਼ਾ ਜ਼ੋਰ ਨਾਲ ਖੜਕਾਇਆ, ਮੰਗਲ ਨੇ ਜਲਦੀ ਨਾਲ ਖੋਲ੍ਹ ਦਿਤਾ, ਇਕ ਜ਼ਨਾਨੀ ਅੰਦਰ ਆਈ, ਉਸਦੇ ਕਪੜੇ ਪਾਣੀ ਨਾਲ ਗੜੁੱਚ ਹੋਏ ਹੋਏ ਸਨ, ਅਤੇ ਉਸਨੇ ਆਪਣਾ ਮੂੰਹ ਪੱਲੂ ਨਾਲ ਲੁਕਾਇਆ ਹੋਇਆ ਸੀ, ਮੰਗਲ ਨੇ ਝਟ ਪਟ ਪਛਾਣ ਲਿਆ ਕਿ ਇਹ ਰਾਧਾ ਹੈ, ਕੰਬਦੀ ਹੋਈ ਅਵਾਜ਼ ਵਿਚ ਮੰਗਲ ਨੇ ਪੁਛਿਆ ਕਿ, "ਤੂੰ ਚਿੱਤਾ ਵਿਚੋਂ ਨੱਸ ਆਈ ਹੈਂ ? ਹਾਂ ਮੈਂ ਤੁਹਾਨੂੰ ਕਿਹਾ ਸੀ ਕਿ ਮੈਂ ਤੁਹਾਡੇ ਘਰ ਆਵਾਂਗੀ, ਉਹ ਗਲ ਪੂਰੀ ਕਰਨ ਆਈ ਹਾਂ, ਪਰ ਮੰਗਲ, ਮੈਂ ਹੁਣ ਠੀਕ ਉਹੋ ਰਾਧਾ ਨਹੀਂ ਮੇਰਾ ਸਭ ਕੁਝ ਬਦਲ ਗਿਆ ਹੈ, ਹੁਣ ਦਸ ਕਿ ਤੂੰ ਮੈਨੂੰ ਆਪਣੇ ਘਰ ਰਖ ਸਕਦਾ ਹੈਂ ? ਨਾਲੇ ਤੈਨੂੰ ਇਹ ਇਕਰਾਰ ਕਰਨਾ

ਪਵੇਗਾ, ਕਿ ਤੂੰ ਮੈਨੂੰ ਕਦੀ ਮੂੰਹ ਦਿਖਾਨ ਵਾਸਤੇ ਨਾ ਕਹੇਂਗਾ !"

"ਜੋ ਤੂੰ ਕਹੇਂਗੀ ਉਹ ਹੀ ਕਰਾਂਗਾ, ਇਸ ਵਾਸਤੇ ਮੈਂ ਤੇਰੀ ਹੀ ਸੌਂਹ ਖਾਂਦਾ ਹਾਂ।"

"ਅੱਛਾ ਚਲ ਹੁਣੇ ਇਥੋਂ ਚਲੇ ਚਲੀਏ।"

ਘਰ ਵਿਚ ਜੋ ਕੁਝ ਸੀ, ਉਸਨੂੰ ਉਥੇ ਹੀ ਛੱਡ ਕੇ ਮੰਗਲ ਉਸੇ ਮੀਂਹ ਅਤੇ ਹਨੇਰੀ ਵਿਚ ਰਾਧਾ ਨੂੰ ਲੈ ਕੇ ਤੁਰ ਪਿਆ, ਇਹੋ ਜਹੀ ਹਨੇਰੀ ਵਗ ਰਹੀ ਸੀ ਕਿ ਖਲੋਣਾ ਵੀ ਕੱਠਨ ਸੀ, ਹਨੇਰੀ ਵਿਚ ਉਡਨ ਵਾਲੇ ਛੋਟੇ ਛੋਟੇ ਰੋੜੇ ਚਾਕੂ ਵਾਂਗੂ ਲਗਦੇ ਸਨ ਉਸਨੂੰ ਇਹ ਡਰ ਸੀ ਕਿ ਸਿਰ ਤੇ ਕੋਈ ਦਰਖਤ ਨਾ ਡਿਗ ਪਵੇ ਇਸ ਕਰ ਕੇ ਮੰਗਲ ਮੈਦਾਨੀ ਰਸਤੇ ਪਿਆ, ਹਵਾ ਦੀ ਚਾਲ ਪਿਛੋਂ ਅਗੇ ਨੂੰ ਧਿਕ ਰਹੀ ਸੀ, ਮਤਲਬ ਇਹ ਕਿ ਉਹ ਡਰਾਉਣੀ ਹਨੇਰੀ ਦੋਨਾਂ ਨੂੰ ਦੁਨੀਆਂ ਦੇ ਕਿਸੇ ਡਰਾਉਣੇ ਅਤੇ ਦੁਰੇਡੇ ਪਾਸੇ ਵਲ ਲੈ ਜਾ ਰਹੀ ਸੀ।

ਪਾਠਕ ਇਸ ਕਹਾਣੀ ਨੂੰ ਝੂਠੀ ਯਾਂ ਬਨਾਉਟੀ ਨਾ ਸਮਝਣ, ਜਿਸ ਵੇਲੇ ਸਤੀ ਦੀ ਰਸਮ ਜ਼ੋਰ ਸ਼ੋਰ ਵਿਚ ਸੀ ਅਤੇ ਹਰ ਇਕ ਵਿਧਵਾ ਨੂੰ ਸਤੀ ਹੋਣਾ ਜ਼ਰੂਰੀ ਸਮਝਿਆ ਜਾਂਦਾ ਸੀ ਉਸ ਵੇਲੇ ਇਹੋ ਜਹੀਆਂ ਗੱਲਾਂ ਰੋਜ਼ਾਨਾਂ ਹੁੰਦੀਆਂ ਸਨ, ਪਰ ਜਿਸ ਤੇ ਸਤ ਨਾ ਹੋਵੇ ਉਹ ਜ਼ਬਰੀ ਆਪਣੀ ਜਾਨ ਕਿਸ ਤਰ੍ਹਾਂ ਦੇ ਸਕਦੀ ਹੈ ?

ਰਾਧਾ ਦੇ ਹਥ ਪੈਰ ਬੰਨ ਕੇ ਚਿਤਾ ਤੇ ਬਿਠਾ ਦਿਤਾ, ਅਤੇ ਵਕਤ ਸਿਰ ਅੱਗ ਲਾ ਦਿਤੀ, ਅਗ ਬਲ ਉਠੀ, ਉਸੇ ਵੇਲੇ ਜ਼ੋਰ ਦੀ ਹਨੇਰੀ ਆਈ ਅਤੇ ਮੋਲਾ ਧਾਰ ਮੀਂਹ ਵੱਸਣ ਲੱਗਾ, ਜੇਹੜੇ ਮੁਰਦੇ ਨੂੰ ਸਾੜਨ ਆਏ ਸੀ, ਉਹ ਨਾਲ ਦੇ ਇਕ ਕਮਰੇ ਵਿਚ ਚਲੇ ਗਏ ਤਮਾਸ਼ਾ ਵੇਖਣ ਵਾਲੇ ਵੀ ਆਪਣੇ ੨ ਘਰ ਚਲੇ ਗਏ, ਮੀਂਹ ਨਾਲ ਚਿਖਾ ਦੀ ਅੱਗ ਬੁਝ ਗਈ, ਏਨੇ

ਵਿਚ ਰਾਧਾ ਦੇ ਹੱਥਾਂ ਦੀਆਂ ਰਸੀਆਂ ਸੜ ਚੁਕੀਆਂ ਸਨ ਅਤੇ ਦੋਨੋਂ ਹਥ ਖੁਲ ਗਏ ਸਨ, ਰਾਧਾ ਨੇ ਆਪਣੇ ਸੜੇ ਹੋਏ ਹੱਥਾਂ ਨਾਲ ਪੈਰਾਂ ਦੀਆਂ ਰੱਸੀਆਂ ਖੋਲ੍ਹ ਲਈਆਂ ਇਸਦੇ ਪਿਛੋਂ ਅਧ ਸੜੀ ਧੋਤੀ ਨਾਲ ਆਪਣਾ ਸਰੀਰ ਲੁਕਾ ਕੇ ਆਪਣੇ ਘਰ ਆਈ ਮਕਾਨ ਖਾਲੀ ਸੀ, ਰਾਧਾ ਨੇ ਚਾਨਣ ਕਰ ਕੇ ਦੂਸਰੇ ਕਪੜੇ ਪਾਏ, ਫੇਰ ਸ਼ੀਸ਼ਾ ਲੈ ਕੇ ਆਪਣਾ ਮੂੰਹ ਦੇਖਿਆ, ਸ਼ੀਸ਼ੇ ਨੂੰ ਜ਼ਮੀਨ ਤੇ ਸੁਟ ਕੇ ਉਸਨੇ ਕੁਝ ਸੋਚਿਆ, ਅਤੇ ਘੁੰਡ ਨਾਲ ਮੂੰਹ ਢੱਕ ਕੇ ਮੰਗਲ ਦੇ ਘਰ ਆਈ, ਫੇਰ ਜੋ ਕੁਝ ਹੋਇਆ ਉਹ ਤੁਸੀਂ ਜਾਣ ਦੇ ਹੋ।

ਮੰਗਲ ਨੇ ਕਾਹਨ ਪੁਰ ਜਾ ਕੇ ਇਕ ਮਹਾਜਨ ਦੇ ਘਰ ਨੌਕਰੀ ਕਰ ਲਈ, ਅਤੇ ਉਥੇ ਇਕ ਛੋਟਾ ਜਿਹਾ ਘਰ ਕਰਾਏ ਤੇ ਲੈ ਕੇ ਰਾਧਾ ਦੇ ਨਾਲ ਰਹਿਣ ਲਗ ਪਿਆ, ਰਾਧਾ ਉਸ ਵੇਲੇ ਮੰਗਲ ਦੇ ਘਰ ਸੀ, ਪਰ ਮੰਗਲ ਨੂੰ ਕੋਈ ਸੁਖ ਨਹੀਂ ਸੀ, ਬਹੁਤਾ ਨਹੀਂ, ਦੋਨਾਂ ਵਿਚ ਸਿਰਫ ਘੁੰਡ ਦਾ ਹੀ ਫਰਕ ਸੀ, ਉਹ ਘੁੰਡ ਮੰਗਲ ਨੂੰ ਮੌਤ ਦੀ ਤਰ੍ਹਾਂ ਨਜ਼ਰ ਆਉਂਦਾ ਸੀ, ਇਕ ਜਿਉਂਦੀ ਆਸ ਮੰਗਲ ਨੂੰ ਦੁਖ ਦੇਂਦੀ ਸੀ, ਰਾਧਾ ਪਹਿਲਾਂ ਹੀ ਚੁਪ ਚਾਪ ਰੈਹਨ ਵਾਲੀ ਸੀ ਅਤੇ ਹੁਣ ਘੁੰਡ ਦੇ ਪੜਦੇ ਨੇ ਹੋਰ ਵੀ ਚੁਪ ਚਾਂ ਵਰਤਾ ਦਿਤੀ, ਇਹ ਚੁਪ ਚਾਂ ਮੰਗਲ ਨਾ ਸਹਿ ਸਕਿਆ, ਉਸਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਕਿ ਜਿਸ ਤਰ੍ਹਾਂ ਉਸਦੇ ਚਾਰੇ ਪਾਸੇ ਮੌਤ ਫਿਰ ਰਹੀ ਹੈ, ਇਹ ਚੁਪ ਚਾਂ ਅਤੇ ਗਮ ਦੀ ਮੌਤ ਉਸਦੇ ਜਿਸਮ ਨਾਲ ਹਰ ਵਕਤ ਲਿਪਟ ਕੇ ਉਸਨੂੰ ਕਮਜ਼ੋਰ ਕਰਨ ਲੱਗੀ।

ਮੰਗਲ ਪਹਿਲਾਂ ਜਿਸ ਰਾਧਾ ਨੂੰ ਜਾਣਦਾ ਸੀ ਓਹ ਤਾਂ ਉਸਦੇ ਪੰਜੇ ਵਿਚੋਂ ਨਿਕਲ ਗਈ ਸੀ, ਹੁਣ ਮੰਗਲ ਉਸਦੇ ਬਚਪਨ ਦੇ ਸੁਹਪਨ ਨੂੰ ਆਪਣੇ ਦਿਲ ਵਿਚ ਰਖਣਾ ਚਾਹੁੰਦਾ ਸੀ, ਪਰ ਇਸ ਵਿਚ ਓਹ ਕਾਮਯਾਬ ਨਾ ਹੋਇਆ, ਹਰ ਵੇਲੇ ਰਾਧਾ ਦੀ ਘੁੰਡ ਵਿਚ ਲੁਕੀ ਹੋਈ ਸ਼ਕਲ ਕੋਲ

ਰਹਿੰਦੀ ਹੋਈ ਵੀ ਚੁਪ ਚਾ ਵਿਚ ਘਬਰਾਹਟ ਪੈਦਾ ਕਰਨ ਲਗੀ। ਮੰਗਲ ਸੋਚਦਾ ਸੀ, ਕਿ ਸਾਰੇ ਮਨੁੱਖਾਂ ਵਿਚ ਇਕ ਤਰ੍ਹਾਂ ਦਾ ਕੁਦਰਤੀ ਫਰਕ ਮਲੂਮ ਹੁੰਦਾ ਹੈ, ਅਤੇ ਖਾਸ ਤੌਰ ਤੇ ਰਾਧਾ ਤਾਂ ਆਪਣੀ ਆਦਤ ਵਿਚ ਸਾਰੇ ਪਾਸੇ ਇਹੋ ਜਿਹਾ ਖਿਆਲ ਲੈ ਕੇ ਜੰਮੀ ਹੈ, ਅਤੇ ਹੁਣ ਇਸਦੇ ਜਿਸਮ ਤੇ ਵੀ ਇਕ ਦੂਸਰਾ ਚੋਲਾ ਬਦਲ ਗਿਆ ਹੈ ਹਰ ਵਕਤ ਕੋਲ ਰਹਿਕੇ ਵੀ ਉਸਨੂੰ ਇਹ ਮਲੂਮ ਹੁੰਦਾ ਸੀ ਕਿ ਜਿਸਤਰ੍ਹਾਂ ਓਹ ਬਹੁਤ ਦੂਰ ਚਲੀ ਗਈ ਹੈ, ਅਤੇ ਓਹ ਉਸਨੂੰ ਛੋਹ ਨਹੀਂ ਸੀ ਸਕਦਾ, ਓਹ ਜਿਸਤਰ੍ਹਾਂ ਜਾਦੂ ਦੀ ਪਰੀ ਬਣਕੇ ਅਸਮਾਨ ਵਿਚ ਉਡ ਰਹੀ ਹੈ, ਅਤੇ ਮੰਗਲ ਜ਼ਮੀਨ ਤੇ ਬਠਕੇ ਉਸ ਨੂੰ ਸਮਝਾਉਣ ਦੀ ਕੋਸ਼ਸ਼ ਕਰ ਰਿਹਾ ਹੈ, ਤਾਰੇ ਜਿਸ ਤਰ੍ਹਾਂ ਰੋਜ਼ ਰਾਤ ਨੂੰ ਨੀਂਦ ਤੋਂ ਅਨਜਾਣੂ ਨਸ਼ੀਲੀ ਨਜ਼ਰਾਂ ਨਾਲ ਹਨੇਰੀ ਰਾਤ ਦਾ ਭੇਦ ਮਲੂਮ ਕਰਨ ਲਈ ਬੇ-ਫਾਇਦਾ ਚਾਹ ਕਰਦੇ ਹਨ, ਬਿਲਕੁਲ ਓਹ ਹੀ ਹਾਲ ਮੰਗਲ ਦਾ ਸੀ।

ਇਸ ਤਰ੍ਹਾਂ ਇਹ ਦੋਵੇਂ ਵਖੋ ਵਖ ਸੁਰ ਦੀ ਜ਼ਿੰਦਗੀ ਲੈ ਕੇ ਇਕੋ ਜਗ੍ਹਾਂ ਤੇ ਰਹੇ। ਬਰਸਾਤ ਦੇ ਦਿਨਾਂ ਵਿਚ ਅਧੀਂ ਰਾਤੀਂ ਬਦਲ ਫਟਨ ਨਾਲ ਚੰਦ ਦੇ ਦਰਸ਼ਨ ਹੋਏ, ਨਿਖਰੀ ਹੋਈ ਚਾਂਦਨੀ ਸੁਤੀ ਹੋਈ ਜ਼ਮੀਨ ਦੇ ਸਿਰ੍ਹਾਨੇ ਬੈਠੀ ਸੀ, ਮੰਗਲ ਨੂੰ ਵੀ ਨੀਂਦ੍ਰ ਨਹੀਂ ਸੀ ਆਈ, ਓਹ ਵੀ ਕੁਦਰਤ ਦੇ ਰੰਗ ਨੂੰ ਵੇਖ ਰਿਹਾ ਸੀ, ਖੁਲ੍ਹੀ ਹੋਈ ਬਾਰੀ ਵਿਚੋਂ ਮੰਗਲ ਨੇ ਵੇਖਿਆ, ਚੰਦ ਦੀ ਚਮਕ ਨਾਲ ਗੰਗਾ ਜੀ ਦੀ ਸ਼ਾਨ ਬੇ-ਹਦ ਹੋ ਰਹੀ ਹੈ, ਨੇੜੇ ਦੇ ਇਕ ਬਗੀਚੇ ਵਿਚੋਂ ਰਾਤ ਦੀ ਰਾਣੀ ਦੀ ਖੁਸ਼ਬੋ ਆ ਰਹੀ ਸੀ,ਹਰ ਪਾਸਿਓਂ ਸਾਜ਼ ਦੀ ਛਨ ਛਨ ਸੁਨਾਈ ਦੇਂਦੀ, ਇਹ ਦਸਨਾ ਮੁਸ਼ਕਲ ਹੈ, ਕਿ ਇਹੋ ਜਿਹੇ ਵੇਲੇ ਆਦਮੀ ਦਾ ਖਿਆਲ ਕੰਮ ਕਰ ਸਕਦਾ ਹੈ ਯਾ ਨਹੀਂ, ਸਿਰਫ ਏਨਾਂ ਹੀ ਕਿਹਾ ਜਾਂਦਾ ਹੈ ਕਿ ਇਸ ਦਾ ਦਿਲ ਕਿਸੇ ਪਾਸੇ ਜਾਨ ਲਗ

ਪੈਂਦਾ ਹੈ, ਫੁਲਾਂ ਦੀ ਤਰ੍ਹਾਂ ਇਸ ਦਿਲ ਵਿਚੋਂ ਇਕ ਮੈਹਕ ਨਿਕਲਦੀ ਹੈ, ਅਤੇ ਪੰਜੇਬਾਂ ਦੀ ਛਨ ਛਨ ਦੀ ਤਰ੍ਹਾਂ ਇਕ ਛਨ ਛਨ ਦੀ ਅਵਾਜ਼ ਸੁਨਾਈ ਦੇਂਦੀ ਹੈ ਪਤਾ ਨਹੀਂ ਮੰਗਲ ਕੇਹੜੀ ਗੱਲ ਸੋਚ ਰਿਹਾ ਸੀ, ਸੋਚਦੇ ਸੋਚਦੇ ਮੰਗਲ ਨੂੰ ਪਤਾ ਲਗਾ ਕਿ ਜਿਸ ਤਰ੍ਹਾਂ ਅਜ ਸਾਰੇ ਨਿਯਮ ਤੋੜੇ ਗਏ ਹਨ, ਅਜ ਬਰਸਾਤ ਦੀ ਰਾਤ ਨੇ ਆਪਣੇ ਮੂੰਹ ਤੋਂ ਬਦਲਾਂ ਦਾ ਪੜਦਾ ਲਾਹ ਦਿਤਾ ਹੈ ਉਸ ਨੂੰ ਅੱਜ ਰਾਧਾ ਪਹਿਲਾਂ ਵਾਂਗੂੰ ਜਵਾਨੀ ਵਿਚ ਭਰਪੂਰ ਅਤੇ ਸੋਹਣੀ ਨਜ਼ਰ ਆਉਨ ਲਗੀ, ਇਸਦੀਆਂ ਸਾਰੀਆਂ ਤਾਕਤਾਂ ਕੱਠੀਆਂ ਹੋਕੇ ਖਿਆਲ ਦੀ ਲਹਿਰ ਵਿਚ ਰਾਧਾ ਵਲ ਦੌੜ ਪਈਆਂ।

ਕਿਸੇ ਜਾਦੂ ਭਰੀ ਤਾਕਤ ਦੇ ਹੇਠਾਂ ਮੰਗਲ ਉਥੋਂ ਉਠਿਆ, ਅਤੇ ਜਿਥੇ ਰਾਧਾ ਸੁਤੀ ਹੋਈ ਸੀ ਜਾਕੇ ਖੜਾ ਹੋ ਗਿਆ ਸਿਰ ਨੀਂਵਾਂ ਕਰ ਕੇ ਵੇਖਿਆ, ਰਾਧਾ ਦੇ ਮੂੰਹ ਤੇ ਚਾਂਦਨੀ ਨਾਚ ਕਰ ਰਹੀ ਹੈ, ਪਰ ਹਾਏ ਏਹ ਕੀ, ਓਹ ਚਮਕਦਾ ਹੋਇਆ ਮੂੰਹ ਕਿਥੇ, ਚਿਖਾ ਦੀ ਅਗ ਨੇ ਆਪਣੀ ਡਰਾਉਣੀ ਜੀਭ ਨਾਲ ਉਸ ਦੇ ਇਕ ਹਿਸੇ ਨੂੰ ਚਟ ਲਿਆ ਅਤੇ ਬਾਕੀ ਹਿਸੇ ਨੂੰ ਖਰਾਬ ਕਰ ਦਿਤਾ ਹੈ।

ਇਹ ਵੇਖ ਕੇ ਮੰਗਲ ਤ੍ਰਬਕ ਉਠਿਆ ਅਤੇ ਸ਼ਾਇਦ ਉਸ ਦੇ ਮੂੰਹ ਵਿਚੋਂ ਹੌਲੀ ਚੀਕ ਨਿਕਲ ਗਈ, ਰਾਧਾ ਤ੍ਰਬਕ ਕੇ ਜਾਗ ਪਈ, ਉਸਨੇ ਵੇਖਿਆ ਸਾਹਮਣੇ ਮੰਗਲ ਖੜਾ ਹੈ,ਉਸੇ ਵੇਲੇ ਘੁੰਡ ਕੱਢ ਕੇ ਇਕ ਦਮ ਮੰਜੀ ਤੋਂ ਥਲੇ ਉਤਰ ਕੇ ਖੜੀ ਹੋ ਗਈ, ਮੰਗਲ ਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ ਕਿ ਹੁਣ ਬਿਜਲੀ ਡਿਗਨ ਵਾਲੀ ਹੈ, ਮੰਗਲ ਨੇ ਪੈਰਾਂ ਤੇ ਸਿਰ ਰਖਦੇ ਹੋਏ ਕਿਹਾ—

"ਮੁਆਫ ਕਰ ਦਿਓ।"

ਰਾਧਾ ਨੇ ਕੁਝ ਵੀ ਜੁਆਬ ਨਾ ਦਿਤਾ ਅਤੇ ਨਾ ਹੀ ਪਿਛੇ ਵੇਖਿਆ,

ਉਸੇ ਵੇਲੇ ਘਰੋਂ ਨਿਕਲਕੇ ਚਲੀ ਗਈ, ਓਹ ਫੇਰ ਮੰਗਲ਼ ਦੇ ਘਰ ਨਾ ਆਈ, ਅਤੇ ਨਾ ਹੀ ਕਿਧਰੇ ਉਸਦਾ ਪਤਾ ਹੀ ਲੱਗਾ, ਇਸ ਨਾ ਮੁਆਫ ਕਰਨ ਵਾਲੇ ਗੁੱਸੇ ਦੀ ਅੱਗ ਨੇ ਸਾਰੇ ਜੀਵਨ ਲਈ ਮੰਗਲ਼ ਦੇ ਦਿਲ ਨੂੰ ਦਾਗ਼ ਦਿਤਾ ।

# ਡਾਕ ਬਾਬੂ

ਨੌਕਰੀ ਮਿਲਦਿਆਂ ਹੀ ਡਾਕ ਬਾਬੂ ਨੂੰ ਬਨਸਾਓ ਦੇ ਡਾਕਖਾਨੇ ਵਿਚ ਕੰਮ ਕਰਨ ਲਈ ਜਾਨਾ ਪਿਆ ਪਿੰਡ ਬਹੁਤ ਛੋਟਾ ਹੈ ਨੇੜੇ ਹੀ ਇਕ ਵਪਾਰੀਆਂ ਦੀ ਅਨਾਜ ਖਰੀਦਨ ਦੀ ਮੰਡੀ ਹੈ। ਅਤੇ ਉਸੇ ਮੰਡੀ ਦੇ ਮੈਨੇਜਰ ਦੀ ਲਿਖਾ ਪੜੀ ਕਰਨ ਤੇ ਇਹ ਡਾਕਖਾਨਾ ਬਣਿਆ ਸੀ।

ਬਾਬੂ ਸਾਹਿਬ ਸ਼ਹਿਰ ਦੇ ਰਹਿਨ ਵਾਲੇ ਸਨ, ਪਾਣੀਂ ਵਿਚੋਂ ਨਿਕਲੀ ਹੋਈ ਮਛੀ ਦਾ ਜੋ ਹਾਲ ਹੁੰਦਾ ਹੈ ਬਿਲਕੁਲ ਓਹ ਹੀ ਹਾਲ ਇਸ ਛੋਟੇ ਜਹੇ ਪਿੰਡ ਵਿਚ ਆਕੇ ਡਾਕ ਬਾਬੂ ਦਾ ਹੋਇਆ। ਇਕ ਹਨੇਰੀ ਜਗ੍ਹਾਂ ਤੇ ਉਨ੍ਹਾਂ ਦਾ ਦਫਤਰ ਸੀ ਨੇੜੇ ਤੇੜੇ ਖੇਤ, ਬਾਗ, ਅਤੇ ਜੰਗਲ,ਬਸ ਮੰਡੀ ਤੇ ਦੁਕਾਨ-ਦਾਰ ਅਤੇ ਮੇਹਨਤ ਮਜ਼ੂਰੀ ਕਰਨ ਵਾਲੇ ਗਰੀਬ ਲੋਕ ਹੀ ਇਥੇ ਰਹਿੰਦੇ ਸਨ, ਦੁਕਾਨਦਾਰ ਤੇ ਨੌਕਰ ਸਭ ਰੁਖੇ ਸੁਭਾਓ ਦੇ ਸਨ, ਬਾਕੀ ਰਹੇ ਮਜ਼ਦੂਰ ਸੋ ਓਹ ਤਾਂ ਮੇਲ ਜੋਲ ਤੋਂ ਦੂਰ ਸਨ ।

ਇਨ੍ਹਾਂ ਸਾਰਿਆਂ ਤੋਂ ਛੁਟ ਬ੍ਰਾਹਮਣਾਂ ਦੇ ਵੀ ਦੋ ਚਾਰ ਘਰ ਸਨ ਪਰ ਪੋਸਟ ਮਾਸਟਰ ਵੀ ਚੰਗੀ ਤਰਾਂ ਮਿਲਨਾ ਜੁਲਨਾ ਨਹੀਂ ਜਾਨਦੇ ਸਨ ਕਿਸੇ ਦੂਸਰੀ ਜਗ੍ਹਾਂ ਜਾਕੇ ਆਪਣੇ ਆਪ ਵਾਕਫੀਅਤ ਕਰਨ ਦੀ ਆਦਤ

ਨਹੀਂ । ਇਹੋ ਵਜਾ ਹੈ ਕਿ ਹੁਣ ਤਕ ਵੀ ਉਹ ਕਿਸੇ ਨੂੰ ਜਾਣ ਦੇ ਬੁਝ ਦੇ ਨਹੀਂ, ਡਾਕਖ਼ਾਨਾ ਮਾਮੂਲੀ ਜਿਹਾ ਹੈ, ਕੰਮ ਵੀ ਬਹੁਤਾ ਨਹੀ ਵੇਹਲੇ ਵੇਲੇ ਕਦੀ ਕਦੀ ਇਕ ਅਧੀ ਕਵਿਤਾ ਲਿਖਣ ਲਈ ਬੈਠ ਜਾਂਦੇ ਸਨ. ਉਸ ਕਵਿਤਾ ਵਿਚ ਉਨ੍ਹਾਂ ਨੇ ਆਪਣਾ ਖਿਆਲ ਇਸ ਤਰ੍ਹਾਂ ਦਸਿਆ ।

"ਸਾਰਾ ਦਿਨ ਠੰਡੀ ਹਵਾ ਚਲਦੀ ਹੈ, ਦਰੱਖ਼ਤਾਂ ਦੇ ਪੱਤੇ ਖੁਸ਼ ਹੋ ਕੇ ਤੋੜੀਆਂ ਵਜਾਂਦੇ ਹਨ ਜਿਸ ਤਰ੍ਹਾਂ ਉਨ੍ਹਾਂ ਨੂੰ ਸਾਰੀ ਦੁਨੀਆਂ ਦਾ ਧਨ ਮਿਲ ਗਿਆ ਹੋਵੇ, ਅਸਮਾਨ ਤੇ ਬਦਲਾਂ ਦਾ ਝੁੰਡ ਰਹਿੰਦਾ ਹੈ ਕਦੀ ਏਧਰੋਂ ਉਧਰ ਕਦੀ ਓਧਰੋਂ ਏਧਰ ਡਰਾਉਣੇ ਕਾਲੇ ਦਿਓ ਦੀ ਤਰ੍ਹਾਂ ਅਸਮਾਨ ਤੇ ਫਿਰਦੇ ਰਹਿੰਦੇ ਹਨ ਇਸ ਦਿਲ ਖਿਚਵੇਂ ਅਤੇ ਖੁਸ਼ੀ ਦੇ ਨਜ਼ਾਰੇ ਵਿਚ ਸਾਰਾ ਦਿਨ ਕਿੰਨੀ ਖੁਸ਼ੀ ਅਤੇ ਅਨੰਦ ਵਿਚ ਬੀਤਦਾ ਹੈ, ਉਹ ਕਿਹਾ ਨਹੀਂ ਜਾਂਦਾ, ਪਰ ਪ੍ਰਮਾਤਮਾ ਹੀ ਜਾਣੇ, ਜੇ ਅਲਫ ਲੈਲਾ ਦਾ ਕੋਈ ਜਾਦੂ ਵਾਲਾ ਭੂਤ ਆ ਕੇ ਇਕ ਰਾਤ ਵਿਚ ਇਨ੍ਹਾਂ ਸਾਰੇ ਹਰੇ ਭਰੇ ਦਰਖਤਾਂ ਨੂੰ ਕੱਟ ਕੇ ਇਕ ਪੱਕੀ ਸੜਕ ਬਣਾ ਦੇਵੇ, ਅਤੇ ਬਾਕੀ ਜ਼ਮੀਨ ਵਿਚ ਉਚੇ ਉਚੇ ਮਹੱਲ ਅਤੇ ਚੰਗੀਆਂ ਦੁਕਾਨਾਂ ਬਣਾ ਦੇਵੇ, ਅਤੇ ਨਾਲ ਹੀ ਜੇ ਐਨੀ ਮੇਹਰਬਾਨੀ ਹੋ ਜਾਵੇ ਕਿ ਇਹ ਬਦਲ ਅੱਖਾਂ ਤੋਂ ਦੂਰ ਹੋ ਜਾਣ ਤਦ ਏਸ ਤੜਫਦੇ ਹੋਏ ਮਨੁੱਖਾਂ ਦੀ ਜਾਣ ਬਚ ਸਕਦੀ ਹੈ, ਇਥੇ ਰਹਿਣਾ ਤਾਂ ਹੁਣ ਔਖਾ ਹੋ ਗਿਆ ਹੈ ।"

ਬਾਊ ਸਾਹਿਬ ਦੀ ਤਨਖਾਹ ਵੀ ਕੋਈ ਬਹੁਤੀ ਨਹੀਂ, ਪਹਿਲਾਂ ਤਾਂ ਉਹ ਰੋਟੀ ਵੀ ਆਪ ਹੀ ਪਕਾਂਦੇ ਸਨ ਪਰ ਹੁਣ ਕੁਝ ਦਿਨਾਂ ਤੋਂ ਇਕ ਯਤੀਮ ਕੁੜੀ ਕੰਮਕਾਰ ਕਰਦੀ ਹੈ ਸਭ ਕੰਮ ਦੀ ਮਜ਼ਦੂਰੀ ਉਸ ਨੂੰ ਚਾਰ ਰੋਟੀਆਂ ਮਿਲਦੀਆਂ ਸਨ ਕਿਉਂਕਿ ਉਹ ਜਾਤ ਦੀ ਅਹੀਰ ਹੈ ਇਸ ਕਰ ਕੇ ਪਿੰਡ ਵਾਲਿਆਂ ਨੇ ਉਸਦਾ ਨਾਂ ਵੀ ਹੀਰਾ ਹੀ ਰਖ ਦਿਤਾ, ਉਸਦੀ ਉਮਰ ਕੋਈ ਬਾਰਾਂ ਤੇਰ੍ਹਾਂ ਸਾਲ ਹੋਵੇਗੀ।

ਪਹਿਲਾਂ ਮਾਂ ਮਰ ਗਈ, ਫੇਰ ਉਸਨੇ ਆਪਣੇ ਪਤੀ ਨੂੰ ਬੁਲਾ ਲਿਆ, ਅਤੇ ਪਤਾ ਨਹੀਂ ਉਨ੍ਹਾਂ ਦਾ ਕੱਲੇ ਉਥੇ ਦਿਲ ਨਾ ਲੱਗਾ, ਕੁਝ ਦਿਨਾਂ ਪਿਛੋਂ ਉਹ ਆਪਣੇ ਇਕਲੌਤੇ ਪੁਤ੍ਰ ਨੂੰ ਵੀ ਲੈ ਗਏ, ਹੁਣ ਸਿਰਫ ਹੀਰਾ ਦੁਖਾਂ ਦੀ ਮਾਰੀ ਰਹਿ ਗਈ, ਪਿੰਡ ਵਿਚ ਇਸਦਾ ਕੋਈ ਨਹੀਂ ਸੀ ਜੋ ਉਸਨੂੰ ਪਿਆਰ ਭਰੀ ਨਜ਼ਰ ਨਾਲ ਵੇਖਦਾ, ਇਸ ਕਰਕੇ ਉਸਦਾ ਵਿਆਹ ਵੀ ਨਾ ਹੋ ਸਕਿਆ।

ਸ਼ਾਮ ਵੇਲੇ ਪਿੰਡ ਦੇ ਮਕਾਨਾਂ ਵਿਚੋਂ ਜਦੋਂ ਧੂਆਂ ਨਿਕਲਦਾ ਚਾਰੇ ਪਾਸਿਓਂ ਡਡੂਆਂ ਦੀ ਅਵਾਜ਼ ਆਉਂਦੀ ਸੀ, ਅਤੇ ਪਿੰਡ ਤੋਂ ਬਾਹਰ ਕੁਝ ਦੂਰੀ ਤੇ ਵੈਰਾਗੀ ਬਾਬੇ ਦੀ ਕੁਟੀਆ ਵਿਚ ਗਾਂਜੇ ਦਾ ਦਮ ਲਾ ਕੇ ਛੈਣੇ ਅਤੇ ਖੜਤਾਲਾ ਵਜਾ ਕੇ ਬਹੁਤ ਜ਼ੋਰ ਨਾਲ ਰਮਾਇਣ ਪੜ੍ਹਦਾ ਸੀ, ਤਦ ਹਨੇਰੇ ਘਰ ਵਿਚ ਕੁਰਸੀ ਉਤੇ ਕੱਲੇ ਬੈਠੇ ਹੋਏ ਦਰਖਤਾਂ ਦਾ ਹਵਾ ਨੂੰ ਛੋਹਣਾ ਦੇਖ ਕੇ ਸ਼ਾਇਰ ਦਾ ਦਿਲ ਉਛਲ ਪੈਂਦਾ ਉਸ ਵੇਲੇ ਕੱਚੇ ਮਕਾਨ ਵਿਚ ਮਿੱਟੀ ਦਾ ਦੀਵਾ ਜੱਗਾ ਕੇ ਪੋਸਟ ਮਾਸਟਰ ਅਵਾਜ਼ ਦੇਂਦੇ ਸਨ।

"ਹੀਰਾ।"

ਹੀਰਾ ਬੂਹੇ ਤੇ ਬੈਠੀ ਹੋਈ ਇਸ ਅਵਾਜ਼ ਦੀ ਉਡੀਕਵਾਨ ਰਹਿੰਦੀ ਸੀ, ਪਰ ਸਿਰਫ ਇਕ ਹੀ ਅਵਾਜ਼ ਨਾਲ ਅੰਦਰ ਨਾ ਆਉਂਦੀ ਅਤੇ ਪੁਛਦੀ।

"ਕਿਉਂ ਕੀ ਹੈ ਬਾਊ ਜੀ?"

"ਕੀ ਕਰ ਰਹੀਂ ਏਂ ਹੀਰਾ?"

"ਕੀ ਹੁਣੇ ਅੱਗ ਬਾਲਨੀ ਹੈਂ, ਮੈਂ ਆਪਣੀ ਗੁਡੀ ਦੇ ਕਪੜੇ।"

"ਗੁੱਡੀ ਦੇ ਕਪੜੇ ਫੇਰ ਬਣਾਈ ਪਹਿਲਾਂ ਇਕ ਚਿਲਮ ਭਰ ਦੇਹ।"

ਜਲਦੀ ਨਾਲ ਇਕ ਹੱਥ ਵਿਚ ਨਰੇਲ ਅਤੇ ਦੂਸਰੇ ਵਿਚ ਚਿਲਮ ਲੈਕੇ ਹੀਰਾ ਅੱਗ ਬਾਲਦੀ ਹੋਈ ਆ ਗਈ ਉਸ ਦੇ ਹਥੋਂ ਨਰੇਲ ਲੈਕੇ ਡਾਕ

ਬਾਊ ਪੁਛਨ ਲਗਦਾ।

"ਹੀਰਾ, ਕੀ ਤੈਨੂੰ ਆਪਣੇ ਮਾਤਾ ਪਿਤਾ ਯਾਦ ਹਨ।

ਉਸਦੇ ਮਾਤਾ ਪਿਤਾ ਛੋਟੀ ਉਮਰ ਤੋਂ ਹੀ ਮਰ ਗਏ ਸਨ. ਮਾਂ ਦਾ ਕੁਝ ਕੁ ਪਤਾ ਸੀ, ਪਿਤਾ ਮਾਂ ਤੋਂ ਜ਼ਿਆਦਾ ਪਿਆਰ ਕਰਦਾ ਸੀ. ਉਸ ਦਾ ਮੂੰਹ ਹੀਰਾ ਦੇ ਦਿਲ ਵਿਚ ਚੰਗੀ ਤਰ੍ਹਾਂ ਯਾਦ ਸੀ. ਪਿਤਾ ਮਜ਼ਦੂਰੀ ਕਰਦਾ ਅਤੇ ਸ਼ਾਮ ਨੂੰ ਘਰ ਆਉਂਦਾ ਸੀ, ਇਹੋ ਜਹੀਆਂ ਇਕ ਦੋ ਗਲਾਂ ਉਸਨੂੰ ਯਾਦ ਸਨ, ਗਲ਼ਾਂ ਕਰਦੀ ਕਰਦੀ ਹੀਰਾ ਡਾਕ ਬਾਬੂ ਦੇ ਪੈਰਾਂ ਕੋਲ ਬੈਠ ਜਾਂਦੀ ਤਾਂ ਉਸਨੂੰ ਆਪਣੇ ਛੋਟੇ ਭਰਾ ਦਾ ਚੇਤਾ ਆਉਂਦਾ ਉਸਦਾ ਭਰਾ ਅਤੇ ਓਹ ਏਧਰ ਓਧਰ ਬਰਸਾਤ ਵਿਚ ਖੇਡਦੇ ਫਿਰਦੇ ਅਤੇ ਬੀਰ ਬਿਊਟੀਆਂ ਲਭਦੇ ਸਨ। ਸਭ ਤੋਂ ਜਿਯਾਦ ਉਸਨੂੰ ਇਹ ਗਲ ਯਾਦ ਸੀ ਜਿਸਤਰ੍ਹਾਂ ਉਸਦੀਆਂ ਅਖਾਂ ਦੇ ਸਾਹਮਣੇ ਫਿਰ ਜਾਂਦਾ, ਇਨ੍ਹਾਂ ਗਲਾਂ ਵਿਚ ਰਾਤ ਦੇ ਨੌ ਵਜ ਜਾਂਦੇ ਫੇਰ ਦੇਰ ਹੋ ਜਾਨ ਕਰਕੇ ਰੋਟੀ ਨਾ ਤਿਆਰ ਹੁੰਦੀ ਛੋਲੇ ਯਾ ਆਲੂ ਬਨਾਕੇ ਲੈ ਆਉਂਦੀ ਪੋਸਟ ਮਾਸਟਰ ਓਹ ਹੀ ਖਾ ਲੈਂਦਾ।

ਕਿਸੇ ਦਿਨ ਸ਼ਾਮ ਨੂੰ ਹੀਰਾ ਦੇ ਪੁਛਨ ਕਰਕੇ ਬਾਬੂ ਸਾਹਿਬ ਵੀ ਆਪਣੇ ਘਰ ਦਾ ਹਾਲ ਸੁਨਾਉਂਦੇ ਸਨ, ਵਡੀ ਭੈਣ, ਛੋਟੇ ਭਰਾ ਅਤੇ ਮਾਂ ਦੀਆਂ ਗਲਾਂ, ਪ੍ਰਦੇਸ ਵਿਚ ਜਿਨ੍ਹਾਂ ਵਾਸਤੇ ਦਿਲ ਪਾਗਲ ਹੋ ਰਿਹਾ ਹੈ, ਅੰਤ ਇਹ ਹੋਇਆ ਕਿ ਇਨ੍ਹਾਂ ਗਲਾਂ ਵਿਚ ਹੀਰਾ, ਬਬੂ ਦੇ ਘਰ ਵਾਲਿਆਂ ਨੂੰ ਦਾਦਾ, ਦੀਦੀ, ਕਹਿ ਕੇ ਉਨ੍ਹਾਂ ਦੇ ਬਾਰੇ ਵਿਚ ਗਲਾਂ ਕਰਨ ਲਗੀ, ਇਥੋਂ ਤਕ ਉਸਨੇ ਆਪਨੇ ਛੋਟੇ ਦਿਲ ਵਿਚ ਉਨ੍ਹਾਂ ਦੀ ਖਿਆਲੀ ਦੁਨੀਆਂ ਪੈਦਾ ਕਰ ਲਈ।

ਸਾਵਨ ਦਾ ਮਹੀਨਾ ਸੀ ਅਤੇ ਦੁਪਹਿਰ ਦਾ ਵੇਲਾ ਅਸਮਾਨ ਬਿਲਕੁਲ ਸਾਫ ਸੀ, ਗਰਮ ਹਵਾ ਚਲ ਰਹੀ ਸੀ, ਧੁਪ ਦੇ ਕਾਰਨ ਗੀਲੀ

ਜ਼ਮੀਨ ਅਤੇ ਕਮਰਿਆਂ ਵਿਚੋਂ ਬੂ ਆ ਰਹੀ ਸੀ, ਮਲੂੰਮ ਹੁੰਦਾ ਸੀ, ਕਿ ਥਕੀ ਹੋਈ ਜ਼ਮੀਨ ਦਾ ਗਰਮ ਸਾਹ ਜਿਸਮ ਨੂੰ ਲਗ ਰਿਹਾ ਹੈ।

ਇਕ ਚਿੜੀ ਘੜੀ ਮੁੜੀ ਤੜਫਦੀ ਅਵਾਜ਼ ਨਾਲ ਕੁਦ੍ਰਤ ਦੇ ਦਰਬਾਰ ਵਿਚ ਬੈਨਤੀ ਕਰ ਰਹੀ ਸੀ, ਡਾਕ ਬਾਊ ਪਾਸ ਉਸ ਦਿਨ ਕੰਮ ਨਹੀਂ ਸੀ ਆਸ ਪਾਸ ਦੇ ਮੀਂਹ ਨਾਲ ਧੋਤੇ ਹੋਏ ਦਰੱਖਤ ਹਵਾ ਵਿਚ ਝੁਲ ਝੁਲ ਕੇ ਪਾਣੀ ਦੀਆਂ ਛਿੱਟਾਂ ਸੁਟ ਰਹੇ ਸਨ, ਘਰਾਂ ਵਿਚ ਪਾਣੀ ਇਕੱਠਾ ਹੋ ਗਿਆ ਸੀ, ਸੜਕਾਂ ਤੇ ਡਡੂਆਂ ਦੀਆਂ ਲੈਨਾਂ ਬੱਝੀਆਂ ਹੋਈਆਂ ਸਨ, ਪੋਸਟ ਮਾਸਟਰ ਇਹ ਸਭ ਕੁਝ ਵੇਖ ਰਹੇ ਸਨ, ਅਤੇ ਆਪਣੇ ਦਿਲ ਵਿਚ ਸੋਚ ਰਹੇ ਸਨ, ਏਸ ਵੇਲੇ ਜੇ ਕੋਈ ਆਪਣਾ ਕੋਲ ਹੁੰਦਾ ਕਿੰਨਾਂ ਚੰਗਾ ਹੁੰਦਾ ਦਿਲ ਦਾ ਗੁਬਾਰ ਕੱਢ ਦੇ ਪ੍ਰੇਮ ਦੀਆਂ ਗੱਲਾਂ ਕਰਦੇ ਬੈਠੇ ਬੈਠੇ ਉਨ੍ਹਾਂ ਨੇ ਸੋਚਿਆ ਕਿ ਉਹ ਚਿੜੀ ਹੌਲੀ ਹੌਲੀ ਕੀ ਕਹਿ ਰਹੀ ਹੈ।

"ਇਥੇ ਕੱਲੇ ਕੀ ਕਰ ਰਹੇ ਹੋ ਇਸ ਉਜਾੜ ਦੁਨੀਆਂ ਵਿਚ ਤੁਹਾਡਾ ਦਿਲ ਲੱਗ ਜਾਂਦਾ ਹੈ?

ਮੈਂ ਤੁਹਾਡੀ ਇਸ ਗਲ ਤੇ ਆਪ ਹੈਰਾਨ ਹਾਂ ਪਰ ਕੀ ਕਰਾਂ ਮੇਰੇ ਵਸ ਦੀ ਗਲ ਨਹੀਂ।

ਜੇ ਮੇਰੇ ਵਸ ਹੁੰਦਾ, ਤਾਂ ਆਪਣੇ ਪਰ ਤੁਹਾਨੂੰ ਦੇ ਦਿੰਦੀ, ਪਰ ਪ੍ਰਮਾਤਮਾਂ ਨੇ ਮੈਨੂੰ ਇਹ ਬਲ ਨਹੀਂ ਬਖਸ਼ਿਆ।

ਇਸ ਜਗ੍ਹਾ ਦਰੱਖਤਾਂ ਦੀ ਛਾਂ ਹੇਠਾਂ ਪੱਤੇ ਖੁਸ਼ੀ ਨਾਲ ਤੋੜੀਆਂ ਵਜਾ ਰਹੇ ਹਨ, ਅਤੇ ਤੁਸੀਂ, ਅਥਰੂ ਵਗਾ ਰਹੇ ਹੋ"(ਡਾਕ ਬਾਊ ਨੇ ਇਕ ਹਾਉਕਾ) ਭਰ ਕੇ ਅਵਾਜ਼ ਮਾਰੀ।

"ਹੀਰਾ।"

ਹੀਰਾ ਇਸ ਵੇਲੇ ਅਮਰੂਦ ਦੇ ਦਰਖਤ ਹੇਠਾਂ ਪੈਰ ਖਿਲਾਰ ਕੇ

ਅਮਰੂਦ ਖਾਂਦੀ ਸੀ, ਮਾਲਕ ਦੀ ਅਵਾਜ਼ ਸੁਣਕੇ ਦੌੜੀ ਆਈ ਅਤੇ ਹਫਦੇ ਹਫਦੇ ਕਹਿਨ ਲੱਗੀ।

"ਬਾਬੂ ਜੀ ਤੁਮੀਂ ਮੈਨੂੰ ਬੁਲਾਂਦੇ ਸੀ।"

ਹਾਂ, ਮੈਂ ਤੈਨੂੰ ਲਿਖਾਨਾ ਪੜ੍ਹਾਨਾ ਸਿਖਾਨਾ ਚਾਹੁੰਦਾ ਹਾਂ।

ਉਸ ਦਿਨ ਸਾਰੀ ਦੁਪਹਿਰ ਓਹ ਹੀਰਾਂ ਨੂੰ ਪੜਾਂਦੇ ਰਹੇ, ਕੁਝ ਦਿਨਾਂ ਵਿਚ ਹੀਰਾਂ ਸਭ ਅਖਰ ਪਛਾਨਣ ਲਗ ਪਈ।

ਸਾਵਨ ਦੇ ਮਹੀਨੇ ਵਿਚ ਐਸੀ ਵਰਖਾ ਹੋਈ ਕਿ ਹੌਜ਼, ਝੀਲ ਅਤੇ ਨਾਲੇ ਪਾਨੀ ਨਾਲ ਭਰ ਗਏ ਰਾਤ ਦਿਨ ਡਡੂਆਂ ਦੀ ਨਾ ਹਟਨ ਵਾਲੀ ਅਵਾਜ਼ ਅਤੇ ਬਦਲਾਂ ਦੀ ਗੜ ਗੜ ਸੁਨਾਈ ਦੇਂਦੀ ਸੀ ਪਾਨੀ ਫਿਰਨ ਨਾਲ ਪਿੰਡ ਦੇ ਰਾਹ ਉਤੋਂ ਆਉਨਾ ਜਾਨਾਂ ਬੰਦ ਹੋ ਚੁਕਾ ਸ਼ੀ।

ਇਕ ਦਿਨ ਸਵੇਰੇ ਹੀ, ਬਹੁਤ ਬੱਦਲ ਆਏ ਹੋਏ ਸਨ, ਡਾਕ ਬਾਬੂ ਦੀ ਵਿਦਯਾਰਥਨ ਬਹੁਤ ਚਿਰ ਤੋਂ ਬੂਹੇ ਦੇ ਕੋਲ ਬੈਠੀ ਅਵਾਜ਼ ਦੀ ਉਡੀਕ ਕਰ ਰਹੀ ਸੀ, ਪਰ ਠੀਕ ਵਕਤ ਤੇ ਅਵਾਜ਼ ਨਾ ਸੁਨਣ ਕਰਕੇ ਓਹ ਆਪ ਹੀ ਕਿਤਾਬ ਲੈਕੇ ਅੰਦ੍ਰ ਗਈ, ਦੇਖਿਆ ਬਾਬੂ ਸਾਹਿਬ ਮੰਜੀ ਤੇ ਲੰਮੇਂ ਪਏ ਹਨ, ਉਸਨੇ ਸੋਚਿਆ, ਅਰਾਮ ਕਰ ਰਹੇ ਹਨ ਉਹ ਚੁਪ ਚਾਪ ਦੱਬੇ ਪੈਰ ਮੁੜਨ ਲੱਗੀ, ਅਵਾਜ਼ ਆਈ।

"ਹੀਰਾ।"

ਜਲਦੀ ਨਾਲ ਆ ਕੇ ਹੀਰਾ ਨੇ ਪੁਛਿਆ।

"ਤੁਸੀਂ ਸੁਤੇ ਹੋਏ ਸੌ?"

ਅਜ ਸੇਹਤ ਠੀਕ ਨਹੀਂ, ਮੇਰੇ ਮਥੇ ਤੇ ਹਥ ਰਖ ਕੇ ਵੇਖ ਲੈ, ਅਵਾਜ਼ ਚੰਗੀ ਤਰ੍ਹਾਂ ਮੂੰਹੋਂ ਨਹੀਂ ਨਿਕਲ ਰਹੇ ਸਨ।

ਇਹੋ ਜਹੇ ਪਰਦੇਸ ਵਿਚ, ਐਠੀ ਗੂੜ੍ਹੀ ਬਰਸਾਤ ਵਿਚ, ਜੀ ਨਾ

ਕਰਨ ਤੇ ਵੀ ਕਿਸੇ ਕੰਮ ਕਰਨ ਵਾਲੇ ਆਪਣੇ ਦੀ ਲੋੜ ਮਹਿਸੂਸ ਹੁੰਦੀ ਹੈ ਚੂੜਿਆਂ ਦੇ ਸਜੇ, ਨਰਮ ਹੱਥ ਦਾ ਲੱਗਨਾ, ਯਾਦ ਆਉਂਦਾ ਹੈ, ਇਹ ਸਮਝਣ ਦੀ ਲੋੜ ਹੁੰਦੀ ਹੈ ਕਿ ਇਸ ਦੂਰ ਜਗ੍ਹਾ ਵਿਚ, ਬੀਮਾਰੀ ਦੀ ਹਾਲਤ ਵਿਚ ਵਹੁਟੀ, ਮਾਂ, ਭੈਣ, ਕੋਲ ਹੋਵੇ।

ਪਰਦੇਸੀ ਦੀ ਇਹ ਇੱਛਾ ਕਦੀ ਵਿਆਰਥ ਨਹੀਂ ਗਈ, ਹੀਰਾ ਹੁਣ ਪਹਿਲਾਂ ਦੀ ਤਰ੍ਹਾਂ ਕੁੜੀ ਨਹੀਂ ਸੀ, ਸਗੋਂ ਬਚਪਨ ਦੀ ਜਗ੍ਹਾ ਜਵਾਨੀ ਨੇ ਲੈ ਲਈ ਸੀ, ਉਸ ਦਾ ਹਰ ਇਕ ਨਕਸ਼ ਦਿਲ ਵਿਚ ਘਰ ਕਰਦਾ ਸੀ, ਅਤੇ ਫੇਰ ਬਾਬੂ ਜੀ ਦੇ ਲਈ ਉਸ ਦੇ ਦਿਲ ਵਿਚ ਪਿਆਰ ਸੀ, ਮੁਹੱਬਤ ਸੀ, ਸਭ ਕੁਝ ਸੀ। ਓਹ ਹਕੀਮ ਨੂੰ ਸਦ ਲਿਆਈ, ਓਸਦੇ ਕਹਿਣ ਅਨੁਸਾਰ ਸਾਰੀ ਰਾਤ ਦੁਆ ਦਿੰਦੀ ਰਹੀ, ਅਤੇ ਸਿਰ ਘੁਟਦੀ ਰਹੀ, ਪਤਾ ਨਹੀਂ ਬਹੁਤ ਵਾਰੀ ਪੁਛਿਆ ਵੀ ਹੋਵੇਗਾ।

"ਬਾਬੂ ਜੀ, ਹੁਣ ਕੁਝ ਅਰਾਮ ਹੈ?"

ਓੜਕ ਹੀਰਾ ਦੀ ਕੋਸ਼ਸ਼ ਪੂਰੀ ਹੋ ਗਈ, ਕਈ ਦਿਨਾਂ ਦੀ ਮੇਹਨਤ ਨਾਲ ਡਾਕ ਬਾਬੂ ਨੂੰ ਅਰਾਮ ਆ ਗਿਆ, ਪਰ ਕਮਜ਼ੋਰੀ ਸੀ,ਇਸ ਬੀਮਾਰੀ ਨੇ ਹੁਣ ਇਕ ਮਿੰਟ ਵੀ ਇਥੇ ਰਹਿਣਾ ਔਖਾ ਕਰ ਦਿਤਾ ਇਸ ਨੇ ਸੋਚਿਆ, ਹੁਣ ਬਦਲੀ ਕਰਾਨੀ ਠੀਕ ਹੈ ਸੇਹਤ ਦੀ ਖਰਾਬੀ ਦਾ ਬਹਾਨਾ ਕਰ ਕੇ ਅਰਜ਼ੀ ਦੇ ਦਿਤੀ।

ਬੀਮਾਰ ਦੀ ਸੇਵਾ ਤੋਂ ਵੇਹਲੀ ਹੋ ਕੇ ਹੀਰਾ ਫੇਰ ਉਸੇ ਬੂਹੇ ਤੇ ਦਿਸਨ ਲੱਗੀ ਪਰ ਹੁਣ ਉਸ ਨੂੰ ਪਹਿਲਾਂ ਦੀ ਤਰ੍ਹਾਂ ਅਵਾਜ਼ ਸੁਨਾਈ ਨਹੀਂ ਦਿੰਦੀ ਕਦੀ ੨ ਝਾਕ ਕੇ ਦੇਖ਼ਦੀ ਹੈ ਤਾਂ ਪਤਾ ਲੱਗਦਾ ਹੈ, ਬਾਬੂ ਸਾਹਿਬ ਕੁਝ ਉਦਾਸ ਹੋ ਉ ਕੁਰਸੀ ਤੇ ਬੈਠੇ ਹਨ, ਮੰਜੀ ਤੇ ਨਹੀਂ ਲੰਮੇ ਪਏ, ਏਧਰ ਹੀਰਾ ਅਵਾਜ਼ ਦੀ ਉਡੀਕਵਾਨ ਸੀ, ਓਧਰ ਪੋਸਟ ਮਾਸਟਰ ਸਾਹਿਬ

ਜਵਾਬ ਦੀ ਉਡੀਕ ਵਿਚ ਸਨ, ਹੀਰ ਬੂਹੇ ਵਿਚ ਬੈਠੀ ੨ ਉਹ ਹੀ ਪੁਰਾਨਾ ਸਬਕ ਯਾਦ ਕਰਨ ਲੱਗ ਪੈਂਦੀ ਕਿ ਮਾਸਟਰ ਸਾਹਿਬ ਕਿਸੇ ਦਿਨ ਬੁਲਾ ਕੇ ਇਮਤਿਹਾਨ ਨਾ ਲੈ ਲੈਣ, ਅਤੇ ਫੇਰ ਗਲਤੀ ਹੋ ਜਾਵੇ, ਕਿੰਨਾਂ ਚਿਰ ਪਿਛੋਂ ਹੀਰਾ ਨੂੰ ਸਦਿਆ ਗਿਆ ਹੀਰਾ ਧੜਕਦੀ ਹੋਏ ਦਿਲ ਦਾਲ ਕਮਰੇ ਵਿਚ ਗਈ।

"ਹੀਰਾ ਮੈਂ ਕਲ ਇਥੋਂ ਜਾ ਰਿਹਾ ਹਾਂ।"

"ਕਿਥੇ ਬਾਬੂ ਜੀ?"

"ਅਤੇ ਫੇਰ ਕਦੋਂ ਆਉਗੇ।"

"ਹੁਣ ਨਹੀਂ ਆਵਾਂਗਾ ਹੀਰਾ।"

ਹੀਰਾ ਨੇ ਹੋਰ ਕੁਝ ਨਾ ਪੁਛਿਆ, ਬਾਬੂ ਆਪੇ ਹੀ ਬੋਲੇ "ਮੈਂ ਬਦਲੀ ਲਈ ਅਰਜ਼ੀ ਦਿਤੀ ਸੀ, ਓਹ ਮਨਜ਼ੂਰ ਨਹੀਂ ਹੋਈ ਇਸ ਕਰਕੇ ਮੈਂ ਨੌਕਰੀ ਛਡ ਚਲਿਆ ਹਾਂ ਹੀਰਾ," ਕਿੰਨਾ ਚਿਰ ਚੁਪ ਰਹੀ ਇਕ ਨੁਕਰ ਵਿਚ ਟਮਟਮਾਤਾ ਦੀਵਾ ਜਗ ਰਿਹਾ ਸੀ।

ਥੋੜੇ ਚਿਰ ਪਿਛੋਂ ਹੀਰਾ ਹੌਲੀ ਉਠ ਕੇ ਨਰਮ ਕਦਮਾਂ ਨਾਲ ਰਸੋਈ ਵਿਚ ਦੁਧ ਗਰਮ ਕਰਨ ਚਲੀ ਗਈ, ਰਬ ਦੀ ਮਰਜ਼ੀ ਅਜ ਦੁਧ ਜਲਦੀ ਗਰਮ ਨਾ ਹੋ ਸਕਿਆ, ਉਸਦਾ ਕਾਰਨ ਸ਼ਾਇਦ ਇਹ ਸੀ, ਕਿ ਉਸਦੇ ਅਥਰੂ ਨਾਲੋ ਨਾਲ ਅੱਗ ਨੂੰ ਠੰਡਾ ਕਰ ਰਹੇ ਸਨ ਕਈ ਤਰ੍ਹਾਂ ਦੇ ਖ਼ਿਆਲ ਆ ਰਹੇ ਸਨ, ਪੋਸਟ ਮਾਸਟਰ ਸਾਹਿਬ ਦੇ ਦੁਧ ਪੀਨ ਤੋਂ ਪਿਛੋਂ ਹੀਰਾ ਨੇ ਕਿਹਾ।

"ਬਾਬੂ ਜੀ ਮੈਨੂੰ ਆਪਣੇ ਘਰ ਲੈ ਚਲੋਗੇ?"

"ਇਹ ਕਿਸ ਤਰ੍ਹਾਂ ਹੋ ਸਕਦਾ ਹੈ ਹੀਰਾ।"

ਉਨ੍ਹਾਂ ਦੇ ਬੁਲ੍ਹਾਂ ਉਤੇ ਫਿਕੀ ਜਹੀ ਮੁਸਕਰਾਹਟ ਸੀ ਉਸ ਨੂੰ ਲੈ

ਜਾਨਾਂ ਕਿਉਂ ਔਖ ਹੈ ਇਹ ਸਭ ਕੁਝ ਸਮਝਾਉਣਾ ਵੀ ਉਹਨੇ ਲੋੜ ਨ ਸਮਝੀ, ਸਾਰੀ ਰਾਤ ਹੀਰਾਂ ਦੇ ਕੰਨਾਂ ਵਿਚ ਇਹ ਅਵਾਜ਼ ਸੁਨਾਈ ਦਿੰਦੀ ਰਹੀ, "ਇਹ ਕਿਸ ਤਰ੍ਹਾਂ ਹੋ ਸਕਦਾ ਹੈ ਹੀਰਾ।"

ਸਵੇਰੇ ਉਠਕੇ ਬਾਬੂ ਸਾਹਿਬ ਨੇ ਵੇਖਿਆ ਉਨ੍ਹਾਂ ਦੇ ਨਾਹੁਨ ਲਈ ਖੂਹ ਦਾ ਪਾਣੀ ਭਰਿਆ ਪਿਆ ਹੈ, ਪਤਾ ਨਹੀਂ ਹੀਰਾ ਕਿਓਂ ਨਾ ਪੁਛ ਸਕੀ ਕਿ ਬਾਬੂ ਜੀ ਕਿਸ ਵੇਲੇ ਜਾਨਗੇ ਪਤਾ ਨਹੀਂ ਜਲਦੀ ਹੀ ਰੋਟੀ ਖਾ ਕੇ ਜਾਨਾ ਹੋਵੇ, ਇਸ ਕਰਕੇ ਹੀਰਾ ਰਾਤੀ ਹੀ ਦੂਰ ਜਾਕੇ ਖੂਹ ਵਿਚੋਂ ਪਾਨੀ ਲੈ ਆਈ ਸੀ. ਪੋਸਟ ਮਾਸਟਰ ਸਾਹਿਬ ਨੇ ਨ੍ਹਾ ਕੇ ਹੀਰਾ ਨੂੰ ਅਵਾਜ਼ ਦਿਤੀ।

ਹੀਰਾ ਚੁਪ ਚਾਪ ਅੰਦਰ ਆਈ, ਅਤੇ ਹੁਕਮ ਦੀ ਬਧੀ ਇਕ ਪਾਸੇ ਖੜੀ ਹੋ ਗਈ। ਮੂੰਹੋਂ ਕੁਝ ਨਾ ਬੋਲੀ ਸਿਰਫ ਇਕ ਵਾਰੀ ਪੋਸਟ ਮਾਸਟਰ ਵਲ ਵੇਖਿਆ।

"ਹੀਰਾ ਮੇਰੀ ਜਗ੍ਹਾ ਜੋ ਆਦਮੀ ਆਏਗਾ ਮੈਂ ਓਹਨੂੰ ਕਹਿ ਦਿਆਂਗਾ, ਕਿ ਮੇਰੀ ਤਰ੍ਹਾਂ ਤੇਰਾ ਧਿਆਨ ਰਖੇ।
ਮੇਰੇ ਜਾਨ ਤੋਂ ਪਿਛੋਂ ਤੈਨੂੰ ਕਿਸੇ ਤਰ੍ਹਾਂ ਦਾ ਕੋਈ ਦੁਖ ਨਹੀਂ ਮਿਲੇਗਾ।"

ਇਸ ਵਿਚ ਸ਼ਕ ਨਹੀਂ ਕਿ ਇਹ ਸਭ ਗਲਾਂ ਮੁਹੱਬਤ ਅਤੇ ਤਰਸ ਵਾਲੀਆਂ ਸਨ, ਪਰ ਤੀਵੀਂ ਦੇ ਦਿਲ ਨੂੰ ਕੌਣ ਸਮਝ ਸਕਦਾ ਹੈ। ਹੀਰਾ ਨੇ ਕਈ ਵਾਰੀ ਮਾਲਕ ਦੀ ਝਿੜਕ ਨੂੰ ਚੁਪ ਕਰ ਕੇ ਸਹਾਰਿਆ ਸੀ, ਪਰ ਅਜ ਉਹ ਨਰਮ ਅਤੇ ਪਿਆਰ ਭਰੀ ਗਲ ਨੂੰ ਸਹਾਰ ਨਾ ਸ਼ਕੀ, ਇਸ ਦੇ ਸਬਰ ਦਾ ਪਿਆਲਾ ਟੁਟ ਗਿਆ ਜੋ ਅੱਖਾਂ ਢੁਲਕੀਆਂ ਹੋਈਆਂ ਸਨ, ਉਹ ਵਗ ਪਈਆਂ ਉਹ ਜ਼ਾਰ ਜ਼ਾਰ ਰੋ ਕੇ ਬੋਲੀ।

"ਨਾ, ਤੁਸੀਂ ਕਿਸੇ ਨੂੰ ਕੁਝ ਨਾ ਕਹਿਣਾ, ਮੈਂ ਹੁਣ ਇਥੇ ਰਹਿਣਾ

ਨਹੀਂ ਚਾਹੁੰਦੀ।"

ਇਸ ਤੋਂ ਪਹਿਲਾਂ ਪੋਸਟ ਮਾਸਟਰ ਸਾਹਿਬ ਨੇ ਹੀਰਾ ਦਾ ਏਹੋ ਜਿਹਾ ਸੁਭਾਓ ਨਹੀਂ ਸੀ ਵੇਖਿਆ ਇਸ ਕਰ ਕੇ ਉਹ ਕੋਈ ਉਤਰ ਨਾ ਦੇ ਸਕੇ, ਨਵੇਂ ਬਾਬੂ ਸਾਹਿਬ ਆ ਗਏ, ਇਨ੍ਹਾਂ ਨੂੰ ਕੰਮ ਸੌਂਪ ਕੇ ਪੁਰਾਣੇ ਬਾਬੂ ਸਾਹਿਬ ਜਾਨ ਲਈ ਤਿਆਰ ਹੋਏ, ਜਾਂਦੀ ਵਾਰੀ ਹੀਰਾ ਨੂੰ ਬੁਲਾ ਕੇ ਕਿਹਾ।

"ਹੀਰਾ ਤੈਨੂੰ ਮੈਂ ਕਦੀ ਕੁਝ ਨਹੀਂ ਦੇ ਸਕਿਆ, ਅਜ ਤੈਨੂੰ ਕੁਝ ਦੇ ਜਾਂਦਾ ਹਾਂ ਪਤਾ ਨਹੀਂ ਕੁਝ ਦਿਨ ਚੰਗੇ ਲੰਘ ਜਾਨਾ।"

ਬਾਬੂ ਨੇ ਆਪਣੀ ਤਨਖਾਹ ਵਿਚੋਂ ਸਫਰ ਖਰਚ ਰਖ ਕੇ ਬਾਕੀ ਸਾਰੇ ਰੁਪਏ ਹਥ ਵਿਚ ਫੜ ਲਏ, ਹੀਰਾ ਇਹ ਕੁਝ ਦੇਖ ਨਾ ਸਕੀ, ਅਤੇ ਜ਼ਮੀਨ ਤੇ ਡਿਗ ਕੇ ਆਪਣੇ ਅਥਰੂਆਂ ਨਾਲ ਉਹਨਾਂ ਦੇ ਪੈਰ ਧੋਂਦੀ ਹੋਈ ਬੋਲੀ।

"ਤੁਹਾਡੇ ਅਗੇ ਮਿੰਨਤ ਕਰਦੀ ਹਾਂ, ਮੈਨੂੰ ਕੁਝ ਨਾ ਦਿਓ, ਮੇਰੇ ਵਾਸਤੇ ਕਿਸੇ ਨੂੰ ਦੁਖ ਨਹੀਂ ਹੋਵੇਗਾ।" ਇਹ ਕਹਿ ਕੇ ਹੀਰਾ ਇਕ ਪਾਸੇ ਚਲੀ ਗਈ।

ਪੋਸਟ ਮਾਸਟਰ ਸਾਹਿਬ ਨੇ ਇਕ ਠੰਡਾ ਹਾਉਕਾ ਭਰਿਆ ਅਤੇ ਹੱਥ ਵਿਚ ਬੈਗ ਲੈਕੇ ਕਛ ਵਿਚ ਛਤਰੀ ਮਾਰਕੇ ਬਾਕੀ ਸਮਾਨ ਮਜ਼ਦੂਰ ਨੂੰ ਚੁਕਾ ਕੇ ਹੋਲੀ ਹੌਲੀ ਦਰਯਾ ਦੇ ਕੰਢੇ ਵਲ ਤੁਰ ਪਏ ਰਸਤੇ ਵਿਚ ਦਰਯਾ ਸੀ ਪਿਛੋਂ ਦੋ ਤਿੰਨਾਂ ਫਰਲਾਂਗਾ ਤੇ ਸਟੇਸ਼ਨ ਸੀ, ਦਰਯਾ ਸਰਦੀ ਵਿਚ ਤਾਂ ਸੁਕਾ ਹੁੰਦਾ ਸੀ ਪਰ ਬਰਸਾਤ ਵਿਚ ਪਿੰਡ ਤੇ ਸਟੇਸ਼ਨ ਤਕ ਪਾਣੀ ਹੀ ਦਿਸਦਾ ਸੀ।

ਬੇੜੀ ਭਰ ਚੁਕੀ ਸੀ, ਸਿਰਫ ਇਕੋ ਸਵਾਰੀ ਦੀ ਲੋੜ ਸੀ, ਬੈਠਦਿਆਂ ਹੀ ਬੇੜੀ ਨੂੰ ਛੱਡ ਦਿਤਾ ਗਿਆ, ਭਰੀ ਹੋਈ ਨਦੀ ਛਾਠਾਂ ਮਾਰ

ਰਹੀ ਸੀ, ਦੂਸਰੇ ਪਾਸੇ ਪੋਸਟ ਮਾਸਟਰ ਸਾਹਿਬ ਦੇ ਦਿਲ ਵਿਚ ਜਵਾਰ ਭਾਟੇ ਦੀ ਲਹਿਰ ਉਠਦੀ ਸੀ "ਪੇਂਡੂ ਕੁੜੀ" ਦਾ ਉਦਾਸ ਮੂੰਹ ਅਖਾਂ ਦੇ ਅਗੇ ਸੀ, ਇਸ ਤੇ ਸਾਰੀ ਦੁਨੀਆਂ ਦੀ ਹੈਰਾਨੀ, ਉਦਾਸੀ ਅਤੇ ਡਰ ਸੀ, ਇਕ ਵਾਰੀ ਚਾਹ ਹੋਈ, ਕਿ ਮੁੜ ਜਾਵਾਂ, ਦੁਨੀਆਂ ਦੀ ਗੋਦ ਵਿਚੋਂ ਡਿੱਗੀ ਹੋਈ ਉਸ ਯਤੀਮ ਕੁੜੀ ਨੂੰ ਆਪਣੇ ਨਾਲ ਲੈ ਜਾਵਾਂ ਪਰ ਬੇੜੀ ਡੂੰਘੇ ਪਾਣੀ ਵਿਚ ਪਹੁੰਚ ਚੁਕੀ ਸੀ ਪਿੰਡ ਦੇ ਬਾਹਰ ਮਸਾਨਾਂ ਵਿਚ ਇਕ ਚਿੱਤਾ ਸੜਦੀ ਸੀ, ਅਤੇ ਦਰਿਯਾ ਦੇ ਵਿਚ ਬੇੜੀ ਤੋਂ ਇਕ ਦਿਲ ਜੁਦਾਈ ਦੀ ਅੱਗ ਨਾਲ ਤੜਫ ਰਿਹਾ ਸੀ, ਡਾਕ ਬਾਬੂ ਸਾਹਿਬ ਦੇ ਦਿਲ ਵਿਚ ਖਿਆਲ ਆਇਆ, ਕਿ ਜੀਵਨ ਵਿਚ ਇਹੋ ਜੇਹੇ ਸੈਂਕੜੇ ਵਿਛੋੜੇ ਆਉਂਦੇ ਹਨ, ਮੁੜਨ ਦਾ ਕੀ ਫੈਦਾ ਹੈ? ਦੁਨੀਆਂ ਵਿਚ ਕੌਣ ਕਿਸੇ ਦਾ ਹੈ, ਪਰ ਹੀਰਾ ਦੇ ਦਿਲ ਵਿਚ ਕਿਸੇਤਰ੍ਹਾਂ ਦਾ ਖਿਆਲ ਨਹੀਂ ਆਇਆ,ਉਹ ਡਾਕਖਾਨੇ ਦੇ ਚਾਰੇ ਪਾਸੇ ਅਥਰੂ ਵਹਾਂਦਾ ਘੁੰਮਦੀ ਸੀ ਪਤਾ ਨਹੀਂ ਉਸਦੇ ਹਨੇਰੇ ਦਿਲ ਦੀ ਕਿਸੇ ਨੁਕਰ ਵਿਚ ਆਸ ਦੀ ਝਲਕ ਚਮਕਦੀ ਸੀ।

ਬਾਬੂ ਜੀ ਆਉਣਗੇ, ਇਸ ਖਿਆਲ ਕਰ ਕੇ ਉਹ ਉਥੋਂ ਦੂਰ ਨਾ ਜਾ ਸਕੀ।

ਅਫਸੋਸ, ਕਿ ਮਨੁੱਖੀ ਦਿਲ ਤੈਨੂੰ ਨਸੀਹਤ ਤਾਂ ਆਉਂਦੀ ਹੀ ਨਹੀਂ, ਇਸਦਾ ਮਤਲਬ ਤੂੰ ਅਜ ਤਕ ਨਹੀਂ ਸਮਝ ਸਕਿਆ, ਜ਼ਿਆਦਾ ਮਿਸਾਲ ਉਤੇ ਵੀ ਇਤਬਾਰ ਨਾ ਕਰ ਕੇ ਝੂਠੀ ਆਸ ਨੂੰ ਦਿਲ ਵਿਚ ਰਖਨ ਦੀ ਬਹੁਤ ਕੋਸ਼ਸ਼ ਕਰਦਾ ਹੈ। ਅੰਤ ਇਹੋ ਆਸ ਕਿਸੇ ਦਿਨ ਸਭ ਅੰਗ ਕਟ ਕੇ ਦਿਲ ਦਾ ਖੂਨ ਪੀ ਕੇ ਚਲੀ ਜਾਂਦੀ ਹੈ। ਤਦ ਹੋਸ਼ ਆਉਂਦੀ ਹੈ ? ਆਦਮੀ ਤ੍ਰਬਕ ਪੈਂਦਾ ਹੈ ਪਰ ਫੇਰ ਜਲਦੀ ਨਾਲ ਦੂਸਰੇ ਚੱਕਰ ਵਿਚ ਫਸਨ ਨੂੰ ਦਿਲ ਕਰਦਾ ਹੈ ਅਤੇ ਦੁਨੀਆਂ ਦੀਆਂ ਆਸਾਂ ਵਲ ਦੋੜਦਾ ਹੈ।

# ਅਣਹੋਣੀ ਘਟਨਾਂ

ਕਾਲਜ ਦੀ ਚਾਰ ਦੀਵਾਰੀ ਵਿਚ ਵਿਦਿਆਂ ਪੜ੍ਹਨ ਦੇ ਸ਼ੌਕੀਨ ਮੇਰੇ ਜਮਾਤੀ ਮਿੱਤ੍ਰ ਮੈਨੂੰ ਇਜ਼ਤ ਦੀ ਨਜ਼ਰ ਨਾਲ ਵੇਖਦੇ ਸਨ, ਸਗੋਂ ਖਾਸ ਤੌਰ ਤੇ ਵਡਿਆਈ ਦੀ ਨਜ਼ਰ ਨਾਲ ਮੇਰੇ ਸਾਰੇ ਜਮਾਤੀ ਮੈਨੂੰ ਆਪਣੇ ਨਾਲੋਂ ਹਰ ਗਲ ਵਿਚ ਚੰਗਾ ਸਮਝਦੇ ਸਨ।

ਹਦ ਤੋਂ ਜ਼ਿਆਦਾ ਵਧੀ ਹੋਈ ਚੀਜ਼ ਲੁਕਾਈ ਨਹੀਂ ਜਾ ਸਕਦੀ।

ਇਸ ਦਾ ਵੱਡਾ ਕਾਰਨ ਇਹ ਸੀ ਕਿ ਸਾਰੀਆਂ ਗੱਲਾਂ ਵਿਚ ਭਾਵੇਂ ਉਹ ਠੀਕ ਹੋਣ ਯਾ ਗਲਤ ਮੇਰਾ ਸਿਰਫ ਇਕ ਪੱਕਾ ਇਰਾਦਾ ਸੀ, ਇਸ ਦੁਨੀਆਂ ਵਿਚ ਬਹੁਤੇ ਲੋਕੀ ਹਰ ਇਕ ਵਿਸ਼ਯ ਤੇ ਜ਼ੋਰ ਦੇ ਕੇ "ਹਾਂ ਯਾ ਨਾਂਹ" ਨਹੀਂ ਕਹਿ ਸਕਦੇ, ਪਰ ਮੇਰੇ ਵਿਚ ਇਹ ਖਾਸ ਗਲ ਪੂਰੀ ਤੌਰ ਤੇ ਸੀ, ਅਨੋਖਾ ਪਨ ਦੁਨੀਆ ਦੀ ਨਜ਼ਰ ਦੀ ਖਿਚ ਬਨ ਹੀ ਜਾਂਦੀ ਹੈ।

ਹਰ ਇਕ ਵਿਸ਼ਯ ਤੇ ਮੈਂ ਸਿਰਫ ਆਪਣੇ ਇਰਾਦੇ ਨੂੰ ਜ਼ਾਹਰ ਨਹੀਂ ਸੀ ਕਰਦਾ ਸਗੋਂ ਆਪ ਹੀ ਲੇਖਕ ਸੀ, ਬੋਲਦਾ ਸੀ, ਲੈਕਕਰ ਕਰਦਾ ਸੀ, ਅਤੇ ਜਮਾਤੀਆਂ ਦੇ ਵਿਚਕਾਰ ਜਾ ਕੇ ਕਈ ਤਰ੍ਹਾਂ ਦੇ ਪ੍ਰਸ਼ਨ ਅਤੇ ਕਹਾਣੀਆਂ ਤੇ ਨੁਕਤਾ ਚੀਨੀ ਵੀ ਕਰਦਾ ਸੀ, ਇਨ੍ਹਾਂ ਗੱਲਾਂ ਕਰ ਕੇ ਮੇਰੇ ਜਮਾਤੀਆਂ

ਵਿਚੋਂ ਕੁਝ ਤਾਂ ਮੈਨੂੰ ਵੇਖ ਕੇ ਸੜਦੇ ਸਨ, ਅਤੇ ਕੁਝ ਮੈਨੂੰ ਚੰਗੀ ਨਜ਼ਰ ਨਾਲ ਵੇਖਦੇ ਸਨ, ਦੁਨੀਆਂ ਦੇ ਲੋਕ ਟਕਰਾਵੇਂ ਖਿਆਲ ਅਤੇ ਸ਼ਕਲਾਂ ਦੇ ਮਾਲਕ ਹਨ, ਪੰਜੇ ਉਂਗਲਾਂ ਇਕੋ ਜਹੀਆਂ ਨਹੀਂ ਹੁੰਦੀਆਂ।

ਕਾਲਜ ਵਿਚ, ਕਾਲਜ ਦੀ ਅਖੀਰੀ ਪੌੜੀ ਅਥਵਾ ਅਖੀਰਲਾ ਇਮ-ਤਿਹਾਨ ਪਾਸ ਕਰਨ ਵੇਲੇ ਤਕ ਪਹਿਲਾਂ ਦੀ ਤਰ੍ਹਾਂ ਆਪਣੀ ਇਜ਼ਤ ਨੂੰ ਕਾਇਮ ਰਖਦਿਆਂ ਹੋਇਆਂ ਕਾਲਜ ਛਡਨ ਵਾਲਾ ਹੀ ਸੀ, ਪਰ ਇਸੇ ਸਮੇਂ ਵਿਚ ਮੇਰੀ ਰਾਸ਼ ਦਾ ਮਸ਼ਹੂਰ ਮਾਲਕ ਛਨਿਛਰ ਦਿਉਤਾ ਇਕ ਪ੍ਰੋਫੈਸਰ ਦੇ ਰੂਪ ਵਿਚ ਕਾਲਜ ਵਿਚ ਆਇਆ, ਆਸਾਂ ਦੇ ਸਮੁੰਦਰ ਨੂੰ ਠਲਨਾਂ ਕੁਦਰਤ ਲਈ ਨਵੀਂ ਗਲ ਨਹੀਂ।

ਸਾਡੇ ਓਹ ਨਵੇਂ ਉਸਤਾਦ ਅਜ ਕਲ ਦੇ ਇਕ ਮਸ਼ਹੂਰ ਆਦਮੀ ਹਨ ਅਤੇ ਜੇ ਮੈਂ ਆਪਣੀ ਜੀਵਨ ਕਹਾਨੀ ਵਿਚ ਉਨ੍ਹਾਂ ਦਾ ਨਾਂ ਲੁਕਾ ਰਖਾਂ ਤਾਂ ਵੀ ਉਨ੍ਹਾਂ ਦੇ ਰੋਸ਼ਨ ਨਾਂ ਦੀ ਕੁਝ ਬਹੁਤੀ ਬੁਰਿਆਈ ਨਹੀਂ ਹੋਵੇਗੀ, ਪਰ ਆਪਣੀ ਵਲੋਂ ਮੈਂ ਉਨ੍ਹਾਂ ਦੇ ਇਖਲਾਕ ਕਲਮ ਬੰਦ ਕਰਕੇ ਇਸ ਕਹਾਨੀ ਵਿਚ ਉਨ੍ਹਾਂ ਨੂੰ 'ਬਾਂਕੇ ਬਿਹਾਰੀ' ਦੇ ਨਾਮ ਨਾਲ ਲਿਖਾਂਗਾ, ਕਿਉਂਕਿ ਬਹੁਤੀ ਅਕਲ ਦਾ ਮਾਲਕ ਇਕ ਅਮਰ ਖਿਆਲ ਰਖਦਾ ਹੈ, ਓਹ ਇਹ ਕਿ ਸੱਪ ਵੀ ਮਰ ਜਾਵੇ ਅਤੇ ਲਾਟੀ ਵੀ ਨਾ ਟੁੱਟੇ।

ਉਸਤਾਦ ਜੀ ਦੀ ਉਮਰ ਸਾਡੇ ਕੋਲੋਂ ਕੁਝ ਵਡੀ ਨਹੀਂ ਸੀ, ਕੁਝ ਦਿਨ ਹੀ ਬੀਤੇ ਸੀ ਕਿ ਉਨ੍ਹਾਂ ਨੇ ਐਮ. ਏ. ਦਾ ਇਮਤਿਹਾਨ ਵਧਦੇ ਹੋਏ ਨੰਬਰਾਂ ਵਿਚ ਪਾਸ ਕਰਕੇ ਡਿਗਰੀ ਲਈ ਸੀ। ਪਰ ਬ੍ਰਹਮ ਸਮਾਜੀ ਹੋਨ ਦੇ ਕਾਰਨ ਯਾ ਕਿਸੇ ਹੋਰ ਕਾਰਨ ਕਰਕੇ ਸਾਡੇ ਕੋਲੋਂ ਬਿਲਕੁਲ ਹੀ ਵਖਰੇ ਵਖਰੇ ਲਗਦੇ ਸਨ। ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਕਿ ਓਹ ਸਾਡੇ ਵਰਗੇ ਯਾ ਸਾਡੇ ਵੇਲੇ ਦੇ ਆਦਮੀ ਹੀ ਨਹੀਂ ਓਹ

ਸਾਡੇ ਨਾਲ ਨਾਂ ਤਾਂ ਬਹੁਤਾ ਮਿਲਦੇ ਗਿਲਦੇ ਅਤੇ ਨਾ ਹੀ ਕੋਈ ਬਹੁਤੀ ਗਲ ਬਾਤ ਕਰਦੇ ਸਨ, ਬੀਤੇ ਹੋਏ ਜ਼ਮਾਨੇ ਦੇ ਆਦਮੀਆਂ ਦੀ ਤਰ੍ਹਾਂ ਓਹ ਚੁਪ ਚਾਪ ਸੁਭਾ ਦੇ ਸੀ ਅਸੀਂ ਆਪਸ ਵਿਚ ਉਨ੍ਹਾਂ ਨੂੰ 'ਬਰਹਮ ਰਾਖਸ਼' ਦੇ ਨਾ ਨਾਲ ਗਲਾਂ ਕਰਦੇ ਸਾਂ. ਜਿਸਤਰ੍ਹਾਂ ਚੰਗੀ ਤਰ੍ਹਾਂ ਮਿਲਨ ਵਾਸਤੇ ਸਾਡੇ ਲਈ ਉਹਨਾਂ ਨੇ ਇਕ ਸਿਜ਼ਾਹੀਆਂ ਸਮਾਨ ਪੈਦਾ ਕਰ ਦਿਤਾ।

ਸਾਡੀ ਇਕ ਬੇਹਸ ਕਲੱਬ ਸੀ, ਇਸ ਦਾ ਮੋਢੀ ਮੈਂ ਹੀ ਸੀ, ਬੈਹਸ ਕਲੱਬ ਦੇ ਸਾਰੇ ਮੈਂਬਰਾਂ ਦੀ ਗਿਣਤੀ ਛੱਤੀ ਦੇ ਲਗ ਪਗ ਸੀ, ਜੇ ਇਸ ਦੇ ਪੈਂਤੀ ਮੈਂਬਰਾਂ ਨੂੰ ਕੱਢ ਵੀ ਦਿਤਾ ਜਾਂਦਾ ਤਾਂ ਕਲੱਬ ਦਾ ਕੋਈ ਖਾਸ ਨੁਕ-ਸਾਨ ਨਹੀਂ ਹੁੰਦਾ, ਅਤੇ ਸਿਰਫ ਇਕ ਖਾਸ ਮੈਂਬਰ ਦੀ ਲਿਆਕਤ ਦੇ ਬਾਰੇ ਵਿਚ ਜੋ ਮੇਰਾ ਖਿਆਲ ਸੀ,ਓਹ ਹੀ ਇਸਦੇ ਹੋਰ ਬਾਕੀ ਮੈਂਬਰਾਂ ਦਾ ਸੀ, ਮਤਲਬ ਕੀ ਸਾਰੀ ਕਲੱਬ ਦਾ ਖਿਆਲ ਇਕ ਸੀ। ਅਤੇ ਇਹ ਹੋਨਾ ਵੀ ਮੇਟੇ ਅਨੋਖੇ ਪਨ ਦੀ ਪੂਰਤਾਈ ਵਾਲੀ ਤਾਕਤ ਤੇ ਕੈਮ ਸੀ।

ਬੈਹਸ ਕਲੱਬ ਦੇ ਸਾਲਾਨਾ ਜਲਸੇ ਵਿਚ ਪੜ੍ਹ ਕੇ ਸੁਨਾਉਨ ਲਈ ਮੈਂ ਇਕ ਅਜੀਬ ਪ੍ਰਸਤਾਵ ਲਿਖਿਆ, ਇਸ ਵਿਚ ਮੈਂ 'ਕਾਰ ਲਾਇਲ ਤੇ ਨੁਕਤਾ ਚਿਨੀ ਕੀਤੀ ਸੀ ਮੈਨੂੰ ਭਰੋਸਾ ਸੀ ਕਿ ਇਸ ਦੀਆਂ ਚੰਗੀਆਂ ਗਲਾਂ ਨਾਲ ਲੋਕੀ ਖੁਸ਼ੀ ਵਿਚ ਮਸਤ ਹੋਕੇ ਝੂਮ ਉਠਨਗੇ, ਖੁਸ਼ੀ ਵਿਚ ਆ ਜਾਨ ਦਾ ਵਡਾ ਕਾਰਨ ਇਹ ਸੀ ਕਿ ਆਪਣੀ ਇਸ ਲਿਖਤ ਵਿਚ ਮੈਂ ਸ਼ੁਰੂ ਤੋਂ ਲੈਕੇ ਅਖੀਰ ਤਕ ਕਾਰ-ਲਾਇਲ ਦੀ ਦਿਲ ਖੋਲਕੇ ਬੇ-ਇਜ਼ਤੀ ਕੀਤੀ ਸੀ ਕਬਰ ਵਿਚ ਪਿਆ ਹੋਇਆ ਕਾਰਲਾਇਲ ਵੀ ਬੜੇ ਗੁਸੇ ਵਿਚ ਆ ਗਿਆ ਹੋਵੇਗਾ ਬਾਹਸ ਕਲੱਬ ਦੇ ਇਸ ਸਾਲਾਨਾ ਜਲਸੇ ਦੇ ਪ੍ਰਧਾਨ ਸਾਡੇ ਓਹ ਹੀ ਨਵੇਂ ਪ੍ਰਫੈਸਰ ਬਾਂਕੇ ਬਿਹਾਰੀ ਸਨ, ਜਦੋਂ ਮੈਂ ਆਪਣਾ ਪ੍ਰਸਤਾਵ ਪੜ੍ਹਕੇ ਸੁਨਾ ਚੁਕਾ ਤਾਂ ਮੇਰੇ ਜਮਾਤੀ ਅਤੇ ਯਕੀਨ ਰਖਨ ਵਾਲੇ

ਮਿਤ੍ਰ ਮੇਰੇ ਯਕੀਨ ਦੇ ਹੈਰਾਨ ਕਰਨ ਵਾਲੇ ਹੌਸਲੇ ਅਤੇ ਮੇਰੀ ਅੰਗ੍ਰੇਜ਼ੀ ਦੀ ਸਫ਼ਾਈ ਅਤੇ ਨੰਬਰਵਾਰ ਗਲਾਂ ਲਿਖਨ ਤੋਂ ਖੁਸ਼ ਹੋਕੇ ਬਹੁਤ ਗੰਭੀਰਤਾ ਨਾਲ ਮੇਰੇ ਵਲ ਵੇਖਨ ਲਗੇ, ਮੇਰੇ ਪ੍ਰਸਤਾਵ ਦੇ ਬਾਰੇ ਵਿਚ ਕੋਈ ਕੁਝ ਕਹਿਨਾ ਨਹੀਂ ਚਾਹੁੰਦਾ ਇਹ ਪਤਾ ਕਰਕੇ ਬਾਬੂ ਬਾਂਕੇ ਬਿਹਾਰੀ ਖਲੋ ਗਏ, ਅਤੇ ਉਨ੍ਹਾਂ ਨੇ ਬਹੁਤ ਨਰਮੀ ਨਾਲ ਹੌਲੀ ਅਵਾਜ਼ ਵਿਚ ਚੰਗੀ ਤਰ੍ਹਾਂ ਸਭ ਨੂੰ ਸਮਝਾ ਦਿਤਾ ਕਿ ਅਮ੍ਰੀਕਾ ਦੇ ਮਸ਼ਹੂਰ ਵਿਦ੍ਵਾਨ 'ਲਾਵੇਲੀ' ਸਾਹਿਬ ਦੇ ਪ੍ਰਸਤਾਵ ਤੋਂ ਜਿਸ ਤਰ੍ਹਾਂ ਇਹ ਨਿਚੋੜ ਚੋਰੀ ਕੀਤਾ ਗਿਆ ਹੈ, ਓਹ ਬਹੁਤ ਹੀ ਦਿਲ ਖਿਚਵਾ ਹੈ ਅਤੇ ਜਿਸ ਤਰ੍ਹਾਂ ਪ੍ਰਸਤਾਵ ਬਨਾਨ ਵਾਲੇ ਨੇ ਲਿਖਿਆ ਹੈ ਓਹ ਜੇ ਕਰ ਨਾ ਲਿਖਿਆ ਜਾਂਦਾ ਤਾਂ ਬਹੁਤ ਹੀ ਚੰਗਾ ਹੁੰਦਾ, 'ਤਾੜਨ ਵਾਲੇ ਵੀ ਬੜੀ ਤੇਜ ਨਜ਼ਰ ਰਖਦੇ ਹਨ' ਇਹ ਕਹਾਵਤ ਬੇ ਅਸਰ ਨਹੀਂ। ਜੇ ਉਸਤਾਦ ਜੀ ਇਸ ਤਰ੍ਹਾਂ ਦਸਦੇ ਕਿ ਲਾਵਲੀ ਸਾਹਿਬ ਦੇ ਨਾਲ ਇਸ ਨਵੇਂ ਪ੍ਰਸਤਾਵ ਨੇ ਲਿਖਣ ਵਾਲੇ ਦਾ ਭਰੋਸਾ ਅਤੇ ਬੋਲਣ ਦੀ ਤਾਕਤ ਵੀ ਹੈਰਾਨ ਕਰਨ ਵਾਲੀ ਨਾ ਹੋਣ ਦੇ ਬਰਾਬਰ ਦਿਖਾਈ ਦੇਂਦਾ ਹੈ, ਤਾਂ ਉਨ੍ਹਾਂ ਦਾ ਕਹਿਣਾ ਠੀਕ ਵੀ ਹੁੰਦਾ, ਅਤੇ ਸਭ ਕੁਝ ਝੂਠ ਨਾ ਸਮਝਿਆ ਜਾਂਦਾ, ਪਰ ਉਹ ਹੀ ਹੁੰਦਾ ਹੈ ਜੋ ਕੁਦਰਤ ਨੂੰ ਭਾਵੇਂ ਜਦ ਕਿ ਆਦਮੀ ਵਖੋ ਵਖ ਹੈ ਤਾਂ ਉਨ੍ਹਾਂ ਦੀ ਅਕਲ ਦੇ ਖਾਨੇ ਕਿਸ ਤਰ੍ਹਾਂ ਇਕ ਹੋ ਸਕਦੇ ਹਨ।

ਮੇਰੇ ਜਮਾਤੀ ਦੋਸਤਾਂ ਦਾ ਪੱਕਾ ਭਰੋਸਾ ਮੇਰੇ ਤੇ ਸੀ, ਉਹ ਇਸ ਅਚਾਨਕ ਹੋਣ ਵਾਲੀ ਗਲ ਦੇ ਪਿਛੋਂ ਘਟ ਹੋਣਾ ਸ਼ੁਰੂ ਹੋਇਆ ਪਰ ਮੇਰੇ ਪਕੇ ਭਰੋਸੇ ਵਾਲੇ ਮਿੱਤ੍ਰ ਮੋਤੀ ਲਾਲ ਦੇ ਭਰੋਸੇ ਵਿਚ ਕੁਝ ਵੀ ਕਮੀ ਨਾ ਹੋਈ, ਉਹ ਮੈਨੂੰ ਕਹਿਣ ਲੱਗਾ ਕਿ ਤੂੰ ਇਸ ਬ੍ਰਹਮ ਰਾਖਸ਼ ਨੂੰ ਆਪਣਾ ਵਿਦਯਾਪਤੀ ਨਾਟਕ ਕਿਉਂ ਨਹੀਂ ਸੁਣਾਉਂਦਾ ਦੇਖੀਏ ਖਾਂ ਉਹ ਇਸ ਦੇ ਬਾਰੇ ਕੀ ਕਹਿੰਦਾ ਸੀ ਗੱਲ ਕੀ ਮੋਤੀ ਲਾਲ ਜਿਥੇ ਉਸਤਾਦ ਜੀ ਲਈ

ਫਾਂਸੀ ਤਿਆਰ ਕਰ ਰਿਹਾ ਸੀ, ਉਥੇ ਮੇਰੇ ਲਈ ਮੈਦਾਨ ਬਹਿਸ ਅਤੇ ਆਪ ਇਕ ਦੇਖਨ ਵਾਲੇ ਦੀ ਸ਼ਕਲ ਵਿਚ ਸਾਡਾ ਦੋਨਾ ਦਾ ਅਮਲੀ ਨਾਟਕ ਵੇਖਣ ਦੀ ਚਾਹ ਰੱਖਦਾ ਸੀ, ਏਹ ਸੋਚਨਾ ਕਿ ਹੋਵੇ ਦੋਸਤ ਅਤੇ ਉਹ ਭਰੋਸੇ ਵਾਲਾ ਉਸਦੇ ਭਰੋਸੇ ਉਤੇ ਸ਼ਕ ਕਰਨ ਦੇ ਬਰਾਬਰ ਸੀ।

ਰਾਜਾ ਸ਼ਿਵ ਸਿੰਘ ਦੀ ਰਾਣੀ ਪੱਨਾ ਨੂੰ ਕਵੀ ਵਿਦਿਯਾਪਤੀ ਬਹੁਤ ਚਾਹੁੰਦੇ ਸਨ, ਅਤੇ ਰਾਣੀ ਦੇ ਦੇਖਣ ਤੋਂ ਬਿਨਾਂ ਕਵਿਤਾ ਨਹੀਂ ਸੀ ਕਰ ਸਕਦੇ ਇਸੇ ਖਿਆਲ ਤੇ ਮੈਂ ਇਕ ਦਰਦ ਭਰਿਆ ਅਤੇ ਉਹੇ ਦਰਜੇ ਦਾ ਸੰਗੀਤ ਨਾਟਕ ਬਨਾਇਆ ਸੀ, ਮੇਰੇ ਪੱਕੇ ਦੋਸਤਾਂ ਵਿਚੋਂ ਜੇਹੜੇ ਇਤਿਹਾਸ ਦੀ ਕਿਸੇ ਗਲ ਨੂੰ ਉਲਟਾਉਣਾ ਨਹੀਂ ਚਾਹੁੰਦੇ ਉਹ ਕਹਿੰਦੇ ਸਨ ਕਿ ਇਤਿਹਾਸ ਵਿਚ ਕਿਸੇ ਜਗ੍ਹਾਂ ਵੀ ਇਹ ਗਲ ਨਹੀਂ ਆਈ, ਮੈਂ ਕਹਿਦਾ ਸੀ, ਕਿ ਤਾਂ ਤੇ ਇਸ ਨੂੰ ਇਤਿਹਾਸ ਦੀ ਬਦ-ਕਿਸਮਤੀ ਕਹਿਣਾ ਚਾਹੀਦਾ ਹੈ ਜੋ ਇਤਿਹਾਸ ਵਿਚ ਇਹ ਗਲ ਹੁੰਦੀ ਤਾਂ ਇਹ ਹੋਰ ਵੀ ਸੁਆਦਲੀ ਅਤੇ ਸਚੀ ਸਮਝੀ ਜਾਂਦੀ।

"ਬਾਬਾ ਭਰੋਸੇ ਦਾ ਬੇੜਾ ਪਾਰ" ਟੁੱਟੇ ਹੋਏ ਬੇਲੇ ਉਤੇ ਗਾਉਨ ਵਾਲੇ ਦਰਵੇਸ਼ ਦਾ ਇਹ ਗੀਤ ਮੇਰੇ ਅਨੋਖ੍ਰੇ ਪਨ ਦੀ ਪੂਰੀ ਮਿਕਦਾਰ ਵਾਲੀ ਤਾਕਤ ਨੂੰ ਦਸਦਾ ਸੀ।

ਮੈਂ ਪਹਿਲਾ ਦਸ ਚੁਕਾ ਹਾਂ ਕਿ ਮੇਰਾ ਨਾਟਕ ਬਹੁਤ ਚੰਗਾ ਸੀ, ਮੋਤੀ ਦਾ ਖਿਆਲ ਸੀ, ਕਿ ਉਹ ਉਚੇ ਦਰਜੇ ਦੀ ਪਦਵੀ ਵਿਚੋਂ ਇਕ ਹੈ ਕਾਲੀ ਦਾਸ ਦੇ ਸ਼ਕੁੰਤਲਾ ਤੋਂ ਵੀ ਵਧ ਚੁੱਕਾ ਹੈ, ਮੈਂ ਆਪ ਜਿਨਾ ਸਮਝਦਾ ਸਾਂ, ਉਹ ਉਸ ਨਾਲੋਂ ਵੀ ਜਿਯਾਦਾ ਸਮਝਦਾ ਸੀ, ਇਸ ਕਰਕੇ ਮੈਂ ਵੀ ਇਹ ਅੰਦਾਜ਼ਾ ਕਰਨ ਤੋਂ ਅਸਮਰਥ ਸੀ, ਕਿ ਮੇਰੀ ਅਕਲ ਦੀ ਇਹੋ ਜਹੀ ਤਸਵੀਰ ਉਸਦੇ ਦਿਲ ਤੇ ਉਖਰੀ ਹੋਈ ਹੈ ਅਗੇ ਆਉਣ ਵਾਲੀਆਂ

ਜਾਨਣਾ ਇਸ ਵੇਲੇ ਮੇਰੇ ਲਈ ਬਹੁਤ ਜ਼ਰੂਰੀ ਸੀ।

ਬਾਂਕੇ ਬਿਹਾਰੀ ਲਾਲ ਨੂੰ ਇਸ ਨਾਟਕ ਦੇ ਸੁਨਾਉਨ ਦੀ ਸਲਾਹ ਮੈਨੂੰ ਵੀ ਬੁਰੀ ਨ ਲਗੀ ਕਿਉਂ ਕਿ ਇਸ ਨਾਟਕ ਵਿਚ ਕੋਈ ਵੀ ਭੈੜੀ ਗਲ ਯਾ ਗਲਤੀ ਨਹੀਂ ਸੀ, ਘਟ ਤੋਂ ਘਟ ਮੇਰਾ ਤਾਂ ਇਹ ਪੱਕਾ ਯਕੀਨ ਸੀ. ਬਹਿਸ ਕਲਬ ਦਾ ਇਕ ਜਲਸਾ ਖਾਸ ਤੌਰ ਤੇ ਕੀਤਾ ਗਿਆ ਕਾਲਜ ਦੇ ਵਿਦਿਯਾਰਥੀਆਂ ਦੇ ਸਾਹਮਣੇ ਮੈਂ ਆਪਨਾ ਇਹ ਨਾਟਕ ਪੜ੍ਹਿਆ, ਫੇਰ ਬਾਕੇ ਬਿਹਾਰੀ ਲਾਲ ਇਸ ਤੇ ਨੁਕਤਾ ਚੀਨੀ ਕਰਨ ਲਈ ਖਲੋਤੇ ਹਰ ਪਾਸੇ ਚੁਪ ਚਾਂ ਛਾ ਗਈ ਅਤੇ ਸਾਰੇ ਇਸ ਗਲ ਦੀ ਉਡੀਕ ਕਰਨ ਲਗੇ ਕਿ ਦੇਖੀਏ ਹੁਣ ਕੀ ਗਲ ਹੁੰਦੀ ਹੈ।

ਇਸ ਘਟਨਾ ਨੂੰ ਮੈਂ ਇਸ ਥਾਂ ਤੇ ਪੂਰੀ ਤਰ੍ਹਾਂ ਦਸਣਾ ਨਹੀਂ ਚਾਹੁੰਦਾ ਛੋਟੀ ਤੌਰ ਤੇ ਐਨਾ ਹੀ ਕਹਿਣਾ ਠੀਕ ਹੋਵੇਗਾ ਕਿ ਇਹ ਘਟਨਾਂ ਮੇਰੇ ਪਸੰਦ ਹੀ ਨਹੀਂ ਸੀ, ਨੁਕਤਾ ਚੀਨੀ ਕਰਨ ਵਾਲੇ ਦੀ ਸਲਾਹ ਵਿਚ ਨਾਟਕ ਦੇ ਪਾਤ੍ਰਾਂ ਦੇ ਚਾਲ ਚੱਲਣ ਦੇ ਰੁਹਾਨੀ ਨਮੇਸ਼ ਵਿਚ ਕੋਈ ਖਾਸ ਗਲ ਨਹੀਂ ਦਿਖਾਈ ਗਈ, ਇਸ ਵਿਚ ਲੰਮੀ ਗਲ ਬਾਤ ਨੂੰ ਸਾਦਾਪਨ ਵੀ ਵਧ ਹੀ ਸੀ ਪਰ ਉਹ ਗੱਲਾਂ ਭਾਵ ਦੀ ਤਰ੍ਹਾਂ ਗਰਮ ਨਹੀਂ ਇਹ ਨੁਕਤਾ ਚੀਨੀ ਕਰਨ ਵਾਲਾ ਕਹਿੰਦਾ ਸੀ, ਡਰਾਮਾ ਬਨਾਣ ਵਾਲੇ ਦੇ ਦਿਲ ਵਿਚ ਸੂਰਤ ਅਤੇ ਜ਼ਿੰਦਗੀ ਵਿਚੋਂ ਦੋ ਚਾਰ ਹੋਕੇ ਇਸ ਕੋਲੋਂ ਓਹ ਗਲਾਂ ਨਹੀਂ ਸੀ ਨਿਕਲੀਆਂ, ਜੇ ਇਸ ਵੇਲੇ ਮੇਰਾ ਦਿਲ ਇਹ ਕਹਿ ਉਠਦਾ ਕਿ ਹਨੇਰੇ ਵਿਚ ਅੰਨ੍ਹੇ ਨੂੰ ਬਹੁਤ ਦੂਰ ਦੀ ਸੂਝੀਂ, ਤਾਂ ਇਹ ਗਲ ਮੇਰੇ ਚਾਲ ਚਲਨ ਤੇ ਅਸਰ ਨਾ ਕਰਦੀ ਕਿਉਂਕਿ ਇਸ ਕਹਾਵਤ ਦਾ ਕਹਿਨਾ ਮੇਰੇ ਦਿਲ ਵਿਚ ਚੁਪ ਚਾ ਨਾਲ ਹੁੰਦਾ ਪਰ ਸ਼ੋਕ ਕਿ ਇਹ ਨਹੀਂ ਹੋਇਆ ਇਸ ਕਰਕੇ ਮੈਨੂੰ ਬਹੁਤ ਖੁਸ਼ੀ ਹੈ।

ਬਿਛੂ ਦੀ ਪੂਛ ਵਿਚ ਹੀ ਡੰਗ ਹੁੰਦਾ ਹੈ ਬਾਂਕੇ ਬਿਹਾਰੀ ਦੀ ਗੱਲ ਦੇ ਸ਼ੁਰੂ ਵਿਚ ਹੀ ਕਾਫੀ ਜ਼ਾਹਿਰ ਭਰਿਆ ਹੋਇਆ ਸੀ,ਬੈਠਨ ਦੇ ਪਹਿਲਾਂ ਹੀ ਉਨ੍ਹਾਂ ਨੇ ਕਿਹਾ ਇਸ ਨਾਟਕ ਦਾ ਖਾਸ ਹਿਸਾ ਗੋਲੇ ਤੇ 'ਟਾਸੇ ਨਾਟਕ ਤੋਲਿਆ ਗਿਆ ਹੈ। ਕਿਸੇ ਕਿਸੇ ਜਗ੍ਹਾਂ ਤੇ ਓਹ ਗਲ ਅਤੇ ਕਿਸੇ ਕਿਸੇ ਜਗ੍ਹਾਂ ਦੇ ਬਦਲ ਦਿਤਾ ਗਿਆ ਹੈ, ਹਿੰਮਤ ਕਰਨ ਤੋਂ ਕੀ ਨਹੀਂ ਹੋ ਸਕਦਾ ।

ਇਸ ਗਲ ਦਾ ਇਕ ਠੀਕ ਜੁਆਬ ਸੀ, ਮੈਂ ਕਹਿ ਸਕਦਾ ਸੀ ਕਿ ਇਹ ਗਲ ਭੈੜੀ ਨਹੀਂ ਵਿਦਯਾ ਦੀ ਦੁਨੀਆਂ ਵਿਚ ਚੋਰੀ ਵੀ ਇਕ ਬਹੁਤ ਵਡੀ ਚੀਜ਼ ਹੈ ਇਥੋਂ ਤਕ ਕਿ ਜੇ ਚੋਰੀ ਫੜੀ ਵੀ ਜਾਵੇ ਤਾਂ ਇਸ ਕਰਕੇ ਚੋਰ ਦੀ ਇਜ਼ਤ ਵਿਚ ਦਾਗ ਨਹੀਂ ਲਗਦਾ, ਵਿਦਯਾ ਦੇ ਵਡੇ ਵਡੇ ਵਿਦਵਾਨਾਂ ਨੇ ਇਹ ਕੰਮ ਕੀਤਾ ਹੈ, ਮਸ਼ਹੂਰ ਲੇਖਕ ਵੀ ਇਸ ਕੰਮ ਵਿਚ ਨਵੇਂ ਨਹੀਂ, ਵਿਦਯਾ ਦੇ ਕੰਮ ਵਿਚ ਚੋਰੀ ਓਹ ਹੀ ਕਰ ਸਕਦਾ ਹੈ, ਜਿਸ ਵਿਚ ਕਾਫੀ ਤੋਂ ਜ਼ਿਆਦਾ ਹੌਸਲਾ ਹੋਵੇ, ਕਿਉਂਕਿ ਓਹ ਦੂਸਰੇ ਦੀ ਚੀਜ਼ ਨੂੰ ਪੂਰੀ ਤਰਾਂ ਨਹੀਂ ਬਨਾ ਸਕਦਾ।

ਹੋਰ ਵੀ ਕਈ ਇਹੋ ਜਹੀਆਂ ਗਲਾਂ ਸਨ ਪਰ ਓਸ ਦਿਨ ਮੈਂ ਕੁਝ ਨਾ ਕਿਹਾ, ਇਸ ਦਾ ਕਾਰਨ ਮੇਰਾ ਵਿਦਿਯਾਰਥੀ ਪਨ ਯਾ ਕਮਯੋਰੀ ਨਹੀਂ ਸੀ, ਅਸਲੀ ਗੱਲ ਤਾਂ ਇਹ ਹੈ ਕਿ ਉਸ ਦਿਨ ਮੈਨੂੰ ਕੋਈ ਵੀ ਗੱਲ ਯਾਦ ਨਹੀਂ ਸੀ ਆਈ, ਪੰਜਾਂ ਸਤਾਂ ਦਿਨਾਂ ਪਿਛੋਂ ਇਹ ਜੁਆਬ ਮੇਰੇ ਦਿਲ ਵਿਚ ਬਦਲਾਂ ਦੀ ਤਰਾਂ ਉਡਨ ਲੱਗ ਪਏ, ਪਰ ਦੁਸ਼ਮਨ ਦੀ ਅਣਹੋਂਦ ਵਿਚ ਇਹ ਹਰ ਪਾਸਿਉਂ ਮੈਨੂੰ ਹੀ ਜ਼ਖਮੀ ਕਰਨ ਲੱਗੇ, ਮੈਂ ਸੋਚਿਆ ਘਟ ਤੋਂ ਘਟ ਇਹ ਗੱਲਾਂ ਆਪਣੀ ਜਮਾਤ ਦੇ ਮੁੰਡਿਆਂ ਨੂੰ ਸੁਣਾ ਦੇਣੀਆਂ ਠੀਕ ਹਨ, ਪਰ ਭੈੜੀ ਕਿਸਮਤ ਨਾਲ ਇਹ ਸਾਰੇ ਜੁਵਾਬ

ਮੇਰੇ ਜਮਾਤੀ ਅਕਲ ਦੇ ਅੰਨਿਆਂ ਲਈ ਕੁਝ ਬਹੁਤ ਚੰਗੇ ਨਹੀਂ ਸਨ. ਉਨ੍ਹਾਂ ਦੀ ਸਮਝ ਵਿਚ ਚੋਰੀ ਦਾ ਨਾਂ ਹੀ ਬੁਰਾ ਸੀ. ਮੇਰੀ ਚੋਰੀ ਵਿਚ ਅਤੇ ਹੋਰਨਾਂ ਦੀ ਚੋਰੀ ਵਿਚ ਕਿੰਨਾਂ ਫਰਕ ਹੈ, ਇਹ ਸਮਝਣ ਦੀ ਤਾਕਤ ਇਨ੍ਹਾਂ ਵਿਚ ਹੁੰਦੀ ਤਾਂ ਉਨ੍ਹਾਂ ਨਾਲ ਮੇਰਾ ਜ਼ਿਆਦਾ ਫਰਕ ਨਾ ਹੁੰਦਾ ਆਪੋ ਆਪਣੀ ਅਕਲ ਤੇ ਆਪੋ ਆਪਣੀ ਗੱਲ।

ਬੀ. ਏ. ਦਾ ਇਮਤਿਹਾਨ ਦਿਤਾ ਇਸ ਵਿਚ ਮੈਨੂੰ ਜ਼ਰਾ ਵੀ ਸੰਦੇਹ ਨਹੀਂ ਸੀ ਕਿ ਮੈਂ ਪਾਸ ਹੋ ਜਾਵਾਂਗਾ ਪਰ ਫੇਰ ਵੀ ਮੇਰਾ ਦਿਲ ਉਦਾਸ ਸੀ. ਬਾਂਕੇ ਬਿਹਾਰੀ ਦੀਆਂ ਇਨ੍ਹਾਂ ਗੱਲਾਂ ਦੇ ਧਕੇ ਨਾਲ ਮੇਰੀ ਸਾਰੀ ਮਸ਼ਹੂਰੀ ਦੀ ਇਮਾਰਤ ਢਹਿ ਪਈ ਸਿਰਫ ਬੇ-ਸਮਝ ਮੋਤੀ ਲਾਲ ਦੀ ਭਰੋਸਾ ਅਤੇ ਭਗਤੀ ਕਿਸੇ ਤਰ੍ਹਾਂ ਵੀ ਨਾ ਘਟੀ ਪ੍ਰਭਾਤ ਵੇਲੇ ਜਦੋਂ ਮੇਰੀ ਮਸ਼ਹੂਰੀ ਦਾ ਸੂਰਜ ਨਿਕਲ ਰਿਹਾ ਸੀ ਉਸੇ ਵੇਲੇ ਵੀ ਉਹ ਭਰੋਸਾ ਬੇ-ਹੱਦ ਠੰਡੀ ਛਾਂ ਦੀ ਤਰ੍ਹਾਂ ਮੇਰੇ ਪੈਰਾਂ ਨਾਲ ਲੱਗ ਹੋਈ ਸੀ, ਅਤੇ ਸ਼ਾਮ ਵੇਲੇ ਜਦੋਂ ਮੇਰੀ ਮਸ਼ਹੂਰੀ ਦਾ ਸੂਰਜ ਮੇਰੇ ਪਿਛੇ ਵੱਲ ਡੁਬਣ ਲੱਗਾ ਇਸ ਵੇਲੇ ਵੀ ਇਸ ਭਰੋਸੇ ਨੇ ਛਾਯਾ ਦੀ ਤਰ੍ਹਾਂ ਮੇਰੇ ਪੈਰਾਂ ਨੂੰ ਨਾ ਛਡਿਆ ਪਰ ਇਸ ਭਰੋਸੇ ਨਾਲ ਕਿਸੇ ਤਰ੍ਹਾਂ ਦੀ ਸ਼ਾਂਤੀ ਵੀ ਨਹੀਂ ਸੀ, ਮੇਰੇ ਖਿਆਲ ਵਿਚ ਸ਼ਾਇਦ ਉਹ ਬੇ-ਅਕਲ ਭਰੋਸੇ ਵਾਲੇ ਦਿਲ ਦਾ ਪਿਆਰ ਹਨੇਰਾ ਸੀ ਅਕਲ ਦੀ ਨੂਰਾਨੀ ਕਿਰਨ ਦਾ ਜਲਵਾ ਸੀ, "ਤੁਸੀਂ ਕੁਝ ਵੀ ਔਹ, ਪਰ ਮੇਰੇ ਔਹ।" ਮੋਤੀ ਲਾਲ ਦੇ ਦਿਲ ਦਾ ਇਹ ਨਜ਼ਾਰਾ ਸੀ, ਜਿਸ ਨੂੰ ਮੈਂ ਹੀ ਸਮਝ ਸਕਿਆ, ਪਰ ਉਸਦੀ ਇਹ ਗਲ ਪਸੰਦ ਨਾ ਕਰਦਾ ਹੋਇਆ ਅਜੇ ਆਪਣੀ ਨਾ ਪਸੰਦਗੀ ਦਾ ਖਿਆਲ ਦਸ ਨਾ ਸਕਿਆ ਕਿਉਂਕਿ ਅੰਨੇ ਭਰੋਸੇ ਵਾਲੇ ਮਿਤ੍ਰ ਨੂੰ ਸ਼ਕ ਵਿਚ ਪਾਉਣਾ ਮੈਨੂੰ ਚੰਗਾ ਨਹੀਂ ਸੀ ਲਗਦਾ ਅਤੇ ਮੈਂ ਇਹ ਕਰ ਹੀ ਕਿਸਤਰਾਂ ਸਕਦਾ ਸੀ।

ਮੇਰੇ ਪਿਤਾ ਜੀ ਮੁਨਸ਼ੀ "ਬ੍ਰਿਜ ਬਾਲ ਲਾਲ" ਸੂਬਾ ਬਿਹਾਰ ਦੇ ਇਕ ਉੱਘੇ ਵਕੀਲ ਸਨ, ਮੇਰੇ ਵਿਆਹ ਲਈ ਰੋਜ਼ ਘਰ ਵਿਚ ਗੱਲਾਂ ਹੋ ਰਹੀਆਂ ਸਨ।

ਪਿਤਾ ਜੀ ਨੇ ਖਤ ਪਾ ਕੇ ਮੈਨੂੰ ਘਰ ਸੱਦਿਆ, ਮੈਂ ਜੁਆਬ ਦੇ ਦਿਤਾ।

"ਅਫਸੋਸ ਕਿ ਮੈਂ ਆ ਨਹੀਂ ਸਕਦਾ ਕਿਉਂਕਿ ਇਸ ਵੇਲੇ ਮੇਰੇ ਇਸ ਕੰਮ ਨਾਲ ਮੇਰੀ ਪੜ੍ਹਾਈ ਵਿਚ ਨੁਕਸਾਨ ਦਾ ਬਹੁਤ ਸ਼ੱਕ ਹੈ, ਅਤੇ ਦੂਸਰੀ ਗੱਲ ਇਹ ਕਿ ਤੁਸੀਂ ਮੇਰੇ ਵਿਆਹ ਦੇ ਬਾਰੇ ਵਿਚ ਇਸ ਤਰ੍ਹਾਂ ਜਲਦੀ ਨਾ ਕਰੋ ਕਾਲਜ ਦੀ ਪੜ੍ਹਾਈ ਨੂੰ ਖਤਮ ਹੋ ਲੈਣ ਦਿਓ, ਇਹੋ ਮੇਰੀ ਬੇਨਤੀ ਹੈ, ਮਾਤਾ ਪਿਤਾ ਦੇ ਹੁਕਮ ਨੂੰ ਉਲੰਘਣਾ ਪਾਪ ਹੈ ਪਰ ਸਚਾਈ ਨੂੰ ਛੁਪਾਨਾ ਵੀ ਠੀਕ ਨਹੀਂ।

ਅਸਲ ਵਿਚ ਗੱਲ ਇਹ ਸੀ, ਕਿ ਇਸ ਵੇਲੇ ਮੇਰਾ ਦਿਲ ਟਿਕਾਣੇ ਨਹੀਂ ਸੀ, ਮੇਰੇ ਦਿਲ ਵਿਚ ਵੀ ਇਸ ਨੁਕਤਾ ਚੀਨੀ ਨਾਲ ਇਕ ਤਰ੍ਹਾਂ ਦੀ ਮੇਰੇ ਆਪਣੇ ਵਿਚ ਹੀ ਕਰਨ ਵਾਲੇ ਦਾ ਸਿਸਲਾ ਮੇਰੇ ਪ੍ਰਸਤਾਵ ਲਿਖਣ ਦੇ ਮਸਾਲੇ ਨੂੰ ਗੁਸੇ ਦੀ ਵਜ੍ਹਾ ਨਾਲ ਨੁਕਸਾਨ ਪਹੁੰਚਾ ਰਿਹਾ ਸੀ ਮੇਰਾ ਪ੍ਰਸਤਾਵ ਦਾ ਮਸਾਲਾ ਕਹਿੰਦਾ ਸੀ ਕਿ ਇਸ ਦਾ ਬਦਲਾ ਲਵਾਂਗਾ, ਇਕ ਵਾਰੀ ਫੇਰ ਲਿਖਾਂਗਾ, ਤਾਂ ਵੇਖਾਂਗਾ ਕਿ ਮੈਂ ਵਡਾ ਹਾਂ ਯਾ, ਮੇਰੇ ਉਤੇ ਨੁਕਤਾ ਚੀਨੀ ਕਰਨ ਵਾਲਾ ਵੱਡਾ ਹੈ, ਜ਼ਰਾ ਮੁਕਾਬਲੇ ਦੀ ਮੇਜ਼ ਤੇ ਆਵੇ ਤਾਂ ਸਹੀ।

ਮੈਂ ਇਹ ਇਰਾਦਾ ਕਰ ਲਿਆ ਕਿ ਇਕ ਨਾਲ ਪਿਆਰ ਅਤੇ ਦੂਸਰੇ ਨਾਲ ਰੁਖਾ ਪਨ, ਦੁਸ਼ਮਨ ਨੂੰ ਮਾਫ ਕਰਨਾ ਆਦਿਕ ਖਿਆਲਾਂ ਨੂੰ ਲੈ ਕੇ ਇਕ ਕਮਾਲ ਦਾ ਅਜੀਬ ਤਰ੍ਹਾਂ ਦਾ ਕੁਝ ਲਿਖਾਂਗਾ।

ਨੁਕਤਾ ਚੀਨੀ ਕਰਨ ਵਾਲਿਆਂ ਲਈ ਇਕ ਖਾਸ

ਖੁਰਾਕ ਜਮ੍ਹਾਂ ਕਰਾਂਗਾ, ਹਿੰਮਤ ਕਰਨ ਨਾਲ ਕੀ ਨਹੀਂ ਹੋ ਸਕਦਾ, ਓਹ ਕੇਹੜਾ ਕੰਮ ਹੈ ਜੋ ਹੋ ਨਹੀਂ ਸਕਦਾ।

ਸੋਚਿਆ ਕਿ ਕਿਸੇ ਨਿਵੇਕਲੀ ਜਗ੍ਹਾਂ ਤੇ ਬੈਠ ਕੇ ਆਪਣੇ ਜੀਵਨ ਦੀ ਇਸ ਅੱਗ ਨੂੰ ਬੁਝਾਇਆ ਜਾਵੇ ਅਤੇ ਸੌਂਹ ਖਾਧੀ ਕਿ ਘਟ ਤੋਂ ਘਟ ਇਕ ਮਹੀਨਾ ਗੁੜ੍ਹੇ ਮਿਤ੍ਰ ਵਾਕਫ ਅਤੇ ਨਾਵਾਕਫ ਕਿਸੇ ਨਾਲ ਵੀ ਨਾ ਮਿਲਿਆ ਜਾਏਗਾ, "ਪ੍ਰਾਨ ਜਾਏ ਪਰ ਵਚਨ ਨਾ ਜਾਏ।

ਮੋਤੀ ਲਾਲ ਨੂੰ ਬੁਲਾ ਕੇ ਮੈਂ ਆਪਨਾ ਖਿਆਲ ਦਸਿਆ ਓਹ ਇਕ ਦਮ ਚੁਪ ਕਰ ਗਿਆ, ਅਤੇ ਮੇਰੇ ਵਲ ਵੇਖਨ ਲਗਾ ਜਿਸ ਤਰ੍ਹਾਂ ਇਸ ਨੇ ਹੁਣ ਹੀ ਮੇਰੀ ਕਿਸਮਤ ਪਰਖ ਲਈ ਹੋਵੇ, ਫੇਰ ਮੇਰਾ ਹਥ ਦਬਾ ਕੇ ਉਸਨੇ ਬਹੁਤ ਹੌਲੀ ਜਹੀ ਕਿਹਾ "ਭਰਾ ਸਦਾ ਦੀ ਮਸ਼ਹੂਰੀ ਅਤੇ ਦੁਨੀਆਵੀ ਇਜ਼ਤ ਹਾਸਲ ਕਰੋ" ਭਰੋਸਾ ਰੱਖਨ ਵਾਲੇ ਦੀ ਪ੍ਰਾਰਥਨਾ ਕਦੀ ਵੀ ਐਵੇ ਨਹੀਂ ਜਾਂਦੀ ਸੁਨਦਿਆਂ ਹੀ ਮੇਰੇ ਸਰੀਰ ਵਿਚ ਹਿਲ ਜੁਲ ਪੈਦਾ ਹੋ ਗਈ, ਐਉ ਭਾਸਨ ਲਗਾ ਜਿਸਤਰ੍ਹਾ ਮਸ਼ਹੂਰੀ ਦੇ ਅਸਮਾਨ ਤੇ ਉਡ ਰਿਹਾ ਹਾਂ।

ਮੋਤੀ ਲਾਲ ਨੇ ਵੀ ਕੁਝ ਘਟ ਬਲੀਦਾਨ ਨਹੀਂ ਕੀਤੀ ਉਸਨੇ ਦੇਸ਼ ਦੀ ਕੁਰਬਾਨੀ ਲਈ ਪੂਰਾ ਇਕ ਮਹੀਨਾ ਮੇਰੇ ਨਾਲ ਰਹਿ ਕੇ ਅਰਾਮ ਨੂੰ ਛੱਡ ਦੇਣਾ ਮਨਜ਼ੂਰ ਕਰ ਲਿਆ, ਇਕ ਠੰਡਾ ਹਾਹੁਕਾ ਭਰ ਕੇ ਓਹ ਮੇਰੇ ਕੋਲੋਂ ਵਿਛੜ ਗਿਆ, ਅਤੇ ਟਰਾਮ ਤੇ ਚੜ੍ਹ ਕੇ ਵਡੇ ਬਜ਼ਾਰ ਵਿਚ ਆਪਣੀ ਰਹਿਣ ਵਾਲੀ ਥਾਂ ਤੇ ਚਲਾ ਗਿਆ, ਏਧਰ ਮੈਂ ਗੰਗਾ ਤਟ ਤੇ......ਕੰਢੇ ਤੇ ਵਸਦੇ ਹੋਏ ਇਕ ਬਾਗ ਵਿਚ ਧੂਨੀ ਲਾ ਕੇ ਅਮਿਟ ਮਸ਼ਹੂਰੀ, ਅਤੇ ਆਪਣੀ ਇਜ਼ਤ ਹਾਸਲ ਕਰਨ ਲਈ ਤਿਆਰੀ ਕਰਨ ਲਗਾ, ਪਕੇ ਇਰਾਦੇ ਵਾਲੇ ਅਕਲਮੰਦ ਆਦਮੀ ਜਦ ਕਰਨੀ ਤੇ ਆਉਂਦੇ ਹਨ ਤਾਂ ਸਮੁੰਦ੍ਰ

ਪਾੜ ਦੇਂਦੇ ਹਨ,ਪਹਾੜਾਂ ਵਿਚੋਂ ਦਰਯਾ ਵਗਾ ਦੇਂਦੇ ਹਨ, ਗੰਗਾ ਦੇ ਕਿਨਾਰੇ ਕਿਸੇ ਗੈਰ ਅਬਾਦ ਮਕਾਨ ਵਿਚ ਬਹੁਤ ਬੇ-ਫਿਕਰੀ ਨਾਲ ਲੰਮਾ ਪੈ ਕੇ "ਈਸ਼੍ਵਰ ਨਾਲ ਪਿਆਰ ਦੇ ਬਾਰੇ ਵਿਚ ਸੋਚਦਿਆਂ ਤੇ ਖਿਆਲ ਕਰਦਿਆਂ ਕਰਦਿਆਂ ਦੁਪਹਿਰ ਵੇਲੇ ਨੀਂਦਰ ਆ ਜਾਂਦੀ ਸੀ, ਅਤੇ ਤੀਸਰੇ ਪਹਿਰ ਸ਼ਾਮ ਪੈਣ ਤੋਂ ਪਿਛੋਂ ਅੱਖ ਖੁਲਦੀ ਸੀ, ਸਾਰੇ ਸਰੀਰ ਵਿਚ ਇਕ ਤਰ੍ਹਾਂ ਦੀ ਸੁਸਤੀ ਮਹਿਸੂਸ ਹੁੰਦੀ ਕਿਸੇ ਨਾ ਕਿਸੇ ਤਰ੍ਹਾਂ ਦਿਲ ਪਰਚਾਉਣ ਅਤੇ ਵੇਲਾ ਲੰਘਾਉਣ ਲਈ ਮੈਂ ਬਾਗ ਦੇ ਨਾਲ ਹੀ ਸੜਕ ਦੇ ਕੰਢੇ ਤੇ ਇਕ ਕੁਰਸੀ ਡਾਹ ਕੇ ਬਿਲਕੁਲ ਚੁਪ ਚਾਪ ਬੈਠ ਕੇ ਗੱਡੇ ਅਤੇ ਆਦਮੀਆਂ ਨੂੰ ਆਉਂਦੇ ਜਾਂਦੇ ਵੇਖਦਾ ਸਾਂ ਜਦੋਂ ਦਿਲ ਬਹੁਤ ਘਬਰਾਂਉਦਾ ਸੀ ਤਾਂ ਨਾਲ ਦੇ ਸਟੇਸ਼ਨ ਤੇ ਜਾ ਕੇ ਬੈਠ ਜਾਂਦਾ ਉਥੇ ਤਾਰ ਦੀ ਖਟ ਖਟ ਹੁੰਦੀ ਟਿਕਟ ਵੰਡਣ ਦੀ ਘੰਟੀ ਵੱਜਦੀ ਸੀ, ਆਦਮੀ ਆਉਂਦੇ ਸਨ, ਲਾਲ ੨ ਅੱਖਾਂ ਕੱਢ ਕੇ ਹਜ਼ਾਰਾਂ ਹੀ ਪੈਰਾਂ ਵਾਲੇ ਕੀੜੇ ਦੀ ਤਰ੍ਹਾਂ ਰੇਲ ਗੱਡੀ ਰੌਲਾ ਪਾਂਦੀ ਹੋਈ ਆਉਂਦੀ ਅਤੇ ਦੂਰੋਂ ਹੀ ਸੀਟੀ ਵਜਾ ਕੇ ਗਰਜਦੀ ਹੋਈ ਦੌੜ ਜਾਂਦੀ, ਮੈਂ ਸਟੇਸ਼ਨ ਤੋਂ ਮੁੜ ਕੇ ਆਪਣੀ ਥਾਂ ਤੇ ਆ ਜਾਂਦਾ ਸਾਂ, ਕਿਸੇ ਦੇ ਕੋਲ ਨਾ ਹੋਣ ਕਰ ਕੇ ਮੈਂ ਜਲਦੀ ਹੀ ਰੋਟੀ ਖਾ ਕੇ ਸੌਂ ਜਾਂਦਾ, ਅਤੇ ਸਵੇਰੇ ਜਲਦੀ ਨਾ ਉਠਨ ਦੇ ਕਾਰਨ ਵਛਾਈ ਨਹੀਂ ਸੀ ਛਡਦਾ ਇਹੋ ਮੇਰੀ ਮੇਹਨਤ ਸੀ ਅਤੇ ਇਸੇ ਮੇਹਨਤ ਦੇ ਫਲ ਦੀ ਪ੍ਰਾਰਥਨਾ ਮੇਰੇ ਦਿਲ ਵਿਚ ਸੀ ਪਰ ਕੀ ਇਹ ਸਭ ਕੁਝ ਠੀਕ ਸੀ?

ਇਸ ਤਰ੍ਹਾਂ ਕਰਨ ਨਾਲ ਸਰੀਰ ਪਥਰ ਹੋ ਗਿਆ ਅਤੇ ਪ੍ਰਮਾਤਮਾਂ ਨਾਲ ਪਿਆਰ ਦਾ ਵੀ ਪਤਾ ਨਾ ਲੱਗਾ। ਇਹੋ ਜਹੀ ਜਗ੍ਹਾ ਉਤੇ ਰਹਿਣ ਦੀ ਆਦਤ ਨਾ ਹੋਣ ਕਰ ਕੇ ਉਹ ਗੰਗਾ ਤਦ ਦਾ ਮਕਾਨ ਸ਼ਮਸ਼ਾਨ ਭੂਮੀ ਵਾਂਗੂੰ ਮਲੂਮ ਹੋਣ ਲੱਗਾ, ਮੋਤੀ ਲਾਲ ਵੀ ਐਸਾ ਖੋਤਾ ਨਿਕਲਿਆ ਕਿ

ਇਕ ਦਿਨ ਲਈ ਵੀ ਉਸਨੇ ਆਪਣੀ ਸੌਂਹ ਨਾ ਭੁੱਲੀ, ਭਰੋਸੇ ਵਿਚ ਕਿਸ ਤਰ੍ਹਾਂ ਜਾ ਰਹੇ ਪ੍ਰੇਮੀ ਦੀ ਯਾਦ ਦਾ ਜਾਦੂ ਵੀ ਇਸ ਉਤੇ ਅਸਰ ਨਹੀ ਕਰਦਾ।

ਇਸ ਤੋਂ ਪਹਿਲਾਂ ਮੈਂ ਜਦੋਂ ਸ਼ਹਿਰ ਦੇ ਐਨ ਵਿਚਕਾਰ ਰਹਿੰਦਾ ਸਾ ਤਾਂ ਸੋਚਿਆ ਸੀ ਕਿ ਗੂੜ੍ਹੀ ਛਾਂ ਵਾਲੇ ਬ੍ਰਿਛ ਦੇ ਥਲੇ ਪੈਰ ਪਸਾਰ ਕੇ ਬੈਠਾਂਗਾ, ਪੈਰਾਂ ਦੇ ਨੇੜੇ ਹੀ ਸ਼ਾਂ ਸ਼ਾਂ ਕਰਦੀ ਗੰਗਾ ਆਪਣੀ ਮੌਜ ਵਿਚ ਵਹਿੰਦੀ ਰਹੇਗੀ, ਵਿਚ ਮਸਤ ਖਿਆਲਾਂ ਵਾਲਾ ਕਵੀ ਹੋਵੇਗਾ ਅਤੇ ਇਸ ਦੇ ਆਲੇ ਦੁਆਲੇ ਖਿਆਲੀ ਹਕੂਮਤ ਤੇ ਨੰਗਾ ਬ੍ਰਹਮੰਡ ਹੋਵੇਗਾ। ਬੋਹੜ ਦੀ ਟਾਹਣੀ ਤੇ ਗੌਣ ਵਾਲੇ ਜਾਨਵਰ ਹੋਣਗੇ ਅਤੇ ਅਸਮਾਨ ਤੇ ਤਾਰੇ, ਬੱਸ ਦਿਲ ਵਿਚ ਰੱਬ ਦੀ ਲੱਗਣ ਤੇ ਕਲਮ ਦੇ ਮੂੰਹ ਤੇ ਖਿਆਲਾਂ ਦੀ ਇਕ ਨਦੀ ਹੋਵੇਗੀ। ਪਰ ਏਸ ਵੇਲੇ ਕਿਥੇ ਹੈ ਕੁਦਰਤ ਤੇ ਕੁਦਰਤ ਦਾ ਕਵੀ। ਕਿਥੇ ਹੈ ਰੱਬ ਤੇ ਉਸ ਦਾ ਪ੍ਰੇਮੀ। ਇਕ ਦਿਨ ਲਈ ਵੀ ਮੈਂ ਬਾਗ ਵਿਚ ਨਹੀਂ ਗਿਆ। ਦਰੱਖਤ ਤੇ ਫੁਲ ਖਿਲਦੇ ਸੀ ਡਾਲੀਆਂ ਤੇ ਜਾਨਵਰ ਬੈਠੇ ਰਹਿੰਦੇ ਸੀ। ਅਸਮਾਨ ਤੇ ਤਾਰੇ ਚਮਕਦੇ ਸਨ। ਬੋਹੜ ਦੀ ਛਾਂ ਉਸ ਦੇ ਥਲੇ ਈ ਪਈ ਰਹਿੰਦੀ ਸੀ। ਪਰ ਮੈਂ ਬਾਗ ਵਿਚ ਬਣੇ ਹੋਏ ਘਰ ਦੇ ਅੰਦਰ ਹੀ ਪਿਆ ਰਹਿੰਦਾ ਸਾਂ, ਏਹ ਮੇਰੇ ਦਿਨ ਰਾਤ ਦੇ ਕੰਮ ਸਨ।

ਆਪਣੀ ਇਜ਼ਤ ਨੂੰ ਕਿਸੇ ਤਰ੍ਹਾਂ ਵੀ ਨਾ ਘਟਾਉਣ ਦੀ ਵਜਾ ਨਾਲ ਬਾਂਕੇ ਬਿਹਾਰੀ ਨਾਲ ਮੇਰੀ ਦੁਸ਼ਮਨੀ ਨਿਤ ਵਧਣ ਲੱਗੀ।

ਕੁਦਰਤੀ ਗੱਲ ਕਿਸਤਰ੍ਹਾਂ ਉਲਟ ਹੋ ਸਕਦੀ ਹੈ।

ਇਸ ਸਮੇਂ ਕਲਕਤੇ ਦੇ ਮਸ਼ਹੂਰ ੨ ਅਖਬਾਰਾਂ ਵਿਚ ਛੋਟੀ ਉਮਰ ਦੀ ਸ਼ਾਦੀ ਦੇ ਵਿਰੁਧ ਤੇ ਹੱਕ ਵਿਚ ਪ੍ਰਸਤਾਵ ਨਿਕਲ ਰਹੇ ਸਨ। ਬਾਂਕੇ

ਬਿਹਾਰੀ ਲਾਲ ਵੀ ਛੋਟੀ ਉਮਰ ਦੇ ਵਿਆਹ ਦੇ ਵਿਰੁਧ ਸਨ। ਇਕ ਇਹੋ ਜਹੀ ਉਡਦੀ ੨ ਖ਼ਬਰ ਮੇਰੇ ਕੰਨਾਂ ਵਿਚ ਪਈ ਕਿ ਉਹ ਇਕ ਜਵਾਨ ਤੇ ਸੋਹਣੀ ਕੁੜੀ ਨਾਲ ਪਿਆਰ ਕਰਦੇ ਹਨ ਅਤੇ ਉਹਨਾਂ ਨੂੰ ਪਕੀ ਉਮੀਦ ਹੈ ਕਿ ਬਹੁਤ ਜਲਦੀ ਉਹਨਾਂ ਦਾ ਵਿਆਹ ਉਹਦੇ ਨਾਲ ਹੋ ਜਾਵੇਗਾ ਇਹ ਵੀ ਪਤਾ ਲੱਗਾ ਕਿ ਕੁੜੀ ਇਕ ਬਗਾਲੀ ਕਾਇਸਤ ਦੀ ਧੀ ਹੈ। ਮੇਰੇ ਦਿਲ ਦੀ ਧੜਕਣ ਹੋਰ ਵੀ ਤੇਜ਼ ਹੋ ਗਈ।

ਮੁਲਕ ਬਹਾਰ ਦੇ ਕਾਇਸਤ ਦਾ ਵਿਆਹ ਬੰਗਾਲ ਦੇ ਕਾਇਸਤ ਦੀ ਕੁੜੀ ਨਾਲ ਮੈਨੂੰ ਬਹੁਤ ਹੀ ਹੈਰਾਨ ਕਰਨ ਵਾਲਾ ਤੇ ਅਜੀਬ ਜਿਹਾ ਮਾਲੂਮ ਹੋਇਆ, ਮੈਂ ਬੈਠਿਆਂ ੨ ਬਾਂਕੇ ਬਿਹਾਰੀ ਲਾਲ ਨੂੰ ਦਿਲ ਵਿਚ ਬਹੁਤ ਬੁਰਾ ਭਲਾ ਕਿਹਾ। ਇਸ ਮਕਾਨ ਨੂੰ ਛਡ ਕੇ ਸ਼ਹਿਰ ਵਾਲੇ ਮਕਾਨ ਵਿਚ ਜਾਨ ਦਾ ਖਿਆਲ ਕੀਤਾ। ਇਨੇ ਵਿਚ ਇਕ ਇਹੋ ਜਹੀ ਘਟਨਾ ਹੋ ਗਈ ਕਿ ਮੈਨੂੰ ਇਹ ਖਿਆਲ ਬਦਲਣਾ ਪਿਆ।

ਇਕ ਦਿਨ ਸਟੇਸ਼ਨ ਦੀ ਬਜਾਏ ਮੈਂ ਬਾਗ ਦੀ ਸੈਰ ਕਰਨ ਲੱਗਾ, ਹਾਲੇ ਤਕ ਵਿਹਲ ਨਾ ਹੋਣ ਦੇ ਕਾਰਨ ਮੈਂ ਬਾਗ ਦੀ ਕੋਈ ਵੀ ਚੀਜ਼ ਨਹੀਂ ਸੀ ਦੇਖੀ। ਜੇ ਸੱਚੀ ਗੱਲ ਪੁਛੋ ਤਾਂ ਇਹ ਹੈ ਕਿ ਇਸ ਸਮੇਂ ਬਾਹਰਲੀਆਂ ਚੀਜ਼ਾਂ ਵਲ ਮੇਰਾ ਧਿਆਨ ਹੀ ਨਹੀਂ ਸੀ। ਇਸ ਦਿਨ ਥਕਾਵਟ ਦੀ ਵਜਾ ਨਾਲ ਤੇ ਕੁਛ ਦਿਲ ਦੀ ਖਰਾਬੀ ਨਾਲ ਮੈਂ ਹਵਾ ਵਿਚ ਸੁਕੇ ਹੋਏ ਪਤੇ ਦੀ ਤਰ੍ਹਾਂ ਬਾਗ ਵਿਚ ਇਧਰ ਉਧਰ ਫਿਰ ਰਿਹਾ ਸਾਂ।

ਬਾਗ ਦੀ ਇਕ ਕੰਧ ਦੇ ਨੇੜੇ ਜਾ ਕੇ ਜੱਮੂ ਦੇ ਇਕ ਦਰੱਖਤ ਦੇ ਉਹਲੇ ਹੋ ਕੇ ਮੈਂ ਦੇਖਿਆ ਕਿ ਥੋੜੀ ਦੂਰ ਇਕ ਛੋਟਾ ਜਿਹਾ ਬੰਗਲਾ ਹੈ। ਏਸ ਬਾਗੀਚੇ ਵਿਚ ਇਕ ਸੋਲਾਂ ਸਤਾਰਾਂ ਵਰ੍ਹਿਆਂ ਦੀ ਕੁੜੀ ਹਥ ਵਿਚ ਕਿਤਾਬ ਲੈ ਕੇ ਸਿਰ ਨੀਵਾਂ ਪਾ ਕੇ ਫਿਰਦੀ ੨ ਪੜ੍ਹ ਰਹੀ ਹੈ।

ਐਨ ਓਸੇ ਵੇਲੇ ਕਿਸੇ ਰਾਜੇ ਦੀ ਖਾਹਸ਼ ਕਰਨ ਦੀ ਤਾਕਤ ਮੇਰੇ ਜਿਸਮ ਚੋਂ ਭਜ ਗਈ ਸੀ। ਲੇਕਿਨ ਥੋੜੇ ਦਿਨਾਂ ਪਿਛੋਂ ਮੈਂ ਖਿਆਲ ਕੀਤਾ ਸੀ ਕਿ ਇਕ ਦਿਨ ਵਿਸ਼ਨੱਤ ਰਾਜਾ ਵਡੇ ੨ ਤੀਰ ਕਮਾਨ ਲੈ ਕੇ ਰਥ ਤੇ ਸਵਾਰ ਹੋ ਕੇ ਜੰਗਲ ਵਿਚ ਸ਼ਿਕਾਰ ਖੇਲਣ ਲਈ ਆਇਆ ਸੀ ਹਰਨ ਤੇ ਮਰਿਆ ਨਹੀਂ ਪਰ ਇਸੇ ਤਰ੍ਹਾਂ ਦਰੱਖਤ ਦੇ ਉਹਲੇ ਜੋ ਕੁਛ ਉਹਨਾਂ ਦੇਖਿਆ ਸ਼ਿਕਾਰ ਦੇ ਵਿਰੁਧ ਉਨ੍ਹਾਂ ਦਾ ਦਿਲ ਹੋ ਗਿਆ। ਮੈਂ ਕਾਗਜ਼ ਕਲਮ ਲੈ ਕੇ ਕਵਿਤਾ ਦਾ ਸ਼ਿਕਾਰ ਕਰਨ ਚਲਿਆ ਸੀ। ਰੱਸ਼ ਦੇ ਪਿਆਰ ਨੇ ਤੇ ਭੱਜ ਕੇ ਜਾਣ ਬਚਾ ਹੀ ਲਈ ਸੀ ਪਰ ਜੱਮੂ ਦੇ ਦਰੱਖ਼ਤ ਦੇ ਓਹਲੇ ਖੜੇ ਹੋ ਕੇ ਜੋ ਕੁਝ ਮੈਂ ਦੇਖਿਆ ਇਸ ਨਾਲ ਮੇਰਾ ਦਿਲ ਪਿਆਰ ਦਾ ਸ਼ਿਕਾਰ ਹੋ ਗਿਆ।

ਇਸ ਦੁਨੀਆਂ ਵਿਚ ਆਉਣ ਤੇ ਮੈਂ ਕਈ ਚੀਜ਼ਾਂ ਨਹੀਂ ਸੀ ਦੇਖੀਆਂ। ਜਹਾਜ਼ ਤੇ ਸੈਰ ਕਰਨ ਲਈ ਕਦੀ ਨਹੀਂ ਗਿਆ। ਹਵਾਈ ਜਹਾਜ਼ ਤੇ ਨਹੀਂ ਚੜ੍ਹਿਆ। ਕੋਲੇ ਦੀ ਕਾਨ ਵਿਚ ਨਹੀਂ ਉਤਰਿਆ। ਪਰ ਏਸ ਜਗ੍ਹਾ ਆਉਣ ਤੇ ਪਹਿਲਾਂ ਮੈਨੂੰ ਇਹ ਖਿਆਲ ਨਹੀਂ ਸੀ।

ਮੇਰੀ ਉਮਰ ਕੋਈ ਇਕੀਆ ਬਾਈਆਂ ਵਰ੍ਹਿਆਂ ਦੀ ਹੋਵੇਗੀ। ਮੈਂ ਕਹਿ ਨਹੀਂ ਸਕਦਾ ਕਿ ਇਨੇ ਸਮੇਂ ਵਿਚ ਮੈਂ ਖਿਆਲੀ ਦੁਨੀਆਂ ਨਾਲ ਕਿਸੇ ਗੋਰੀ ਦੇ ਖਿਆਲ ਕਰ ਕੇ ਆਪਣੇ ਦਿਲ ਵਿਚ ਇਕ ਨਾ ਮਿਟਣ ਵਾਲੀ ਤਸਵੀਰ ਬਨਾ ਲਈ ਸੀ।

ਮੈਂ ਕਦੇ ਸੁਪਨੇ ਵਿਚ ਵੀ ਇਹ ਖਿਆਲ ਨਹੀਂ ਸੀ ਕੀਤਾ ਕਿ ਇਹਦੇ ਪੈਰਾਂ ਵਿਚ ਜੁਤੀ ਤੇ ਹਥ ਵਿਚ ਕਿਤਾਬ ਦੇਖਾਂਗਾ ਅਤੇ ਉਹ ਲੈਂਹਗੇ ਧੋਤੀ ਜਾਂ ਦੁਪੱਟੇ ਦੀ ਥਾਂ ਮੇਮਾਂ ਦੀ ਤਰ੍ਹਾਂ ਪੋਸ਼ਾਕ ਪਹਿਨਦੀ ਹੋਵੇਗੀ ਨਾ ਮੈਨੂੰ ਇਹ ਉਮੀਦ ਸੀ ਤੇ ਨਾ ਹੀ ਚਾਹ, ਪਰ ਰੱਬ ਦੀਆਂ ਕੁਦਰਤਾਂ ਅਜੀਬ ਹਨ। ਫੱਗਨ ਦੇ ਮਹੀਨੇ ਦੇ ਆਖਰੀ ਦਿਨਾਂ ਵਿਚ ਤੀਜੇ ਪਹਿਰ ਵਡੇ ਵਡੇ

ਦਰੱਖਤਾਂ ਦੇ ਪਰਛਾਵੇਂ ਵਿਚ, ਸੂਰਜ ਦੀਆਂ ਕਿਰਨਾਂ ਨਾਲ, ਬਾਗ ਦੇ ਫੁਲਾਂ ਦੇ ਵਿਚਕਾਰ, ਪੈਰਾਂ ਵਿਚ ਜੁਤੀ,ਤੇ ਹਥ ਵਿਚ ਕਿਤਾਬ ਲਈ, ਮੇਮਾਂ ਵਰਗੀ ਪੋਸ਼ਾਕ ਪਾਈ ਹੋਈ,ਮੇਰੇ ਦਿਲ ਨੂੰ ਲੁਟਣ ਵਾਲੀ ਦੇਵੀ, ਨਖਰੇ ਕਰਦੀ ਹੋਈ ਨਜਰੀਂ ਪਈ। ਮੈਂ ਕੁਝ ਬੋਲ ਨਾ ਸਕਿਆ।

ਸੁਹੱਪਨ ਦੀ ਇਕ ਝਾਤ ਨੇ ਮੈਨੂੰ ਇਕ ਨਾ ਹਿੱਲਨ ਜੁਲਨ ਵਾਲੇ ਬੁਤ ਦੀ ਤਰ੍ਹਾਂ ਬਨਾ ਦਿਤਾ। ਦੋ ਮਿੰਟ ਵੀ ਨਾ ਗੁਜਰੇ ਹੋਣਗੇ ਕਿ ਉਹ ਕੁੜੀ ਬੰਗਲੇ ਦੇ ਅੰਦਰ ਜਾ ਕੇ ਨਜ਼ਰਾਂ ਤੋਂ ਉਹਲੇ ਹੋ ਗਈ। ਮੈਂ ਉਹਨੂੰ ਦੇਖਣ ਲਈ ਅੱਛੀ ਤਰ੍ਹਾਂ ਤੱਕਿਆ ਪਰ ਉਹ ਨਾ ਦਿਸੀ। ਇਸੇ ਦਿਨ ਪਹਿਲੀ ਵਾਰੀ ਡੂੰਗੀ ਸ਼ਾਮ ਹੋਣ ਤੋਂ ਕੁਝ ਚਿਰ ਪਹਿਲਾਂ ਮੈਂ ਪੈਰ ਪਸਾਰ ਕੇ ਜੱਮੂ ਦੇ ਦਰੱਖਤ ਦੇ ਹੇਠਾਂ ਬੈਠ ਗਿਆ। ਗੰਗਾ ਦੇ ਦੂਜੇ ਕੰਢੇ ਦਰੱਖਤਾਂ ਦੇ ਉਪਰ ਡੂੰਗੇ ਹਨੇਰੇ ਵਿਚ ਚੰਦ ਨਿਕਲ ਆਇਆ।ਮੇਰੇ ਦਿਲ ਨੇ ਕਿਹਾ ਆਹਾ ਆਹਾ ਚੱਨ੍ਹ ਨਿਕਲ ਆਇਆ ਪਰ ਉਹ ਜ਼ਮੀਨ ਦਾ ਚੱਨ੍ਹ,—ਦੇਵੀ।

ਉਹ ਕਿਤਾਬ ਜਿਹੜੀ ਮੈਂ ਗੋਰੀ ਦੇ ਹੱਥਾਂ ਵਿਚ ਦੇਖੀ ਸੀ ਮੇਰੇ ਲਈ ਦੁਨੀਆਂ ਦੀਆਂ ਚੀਜ਼ਾਂ ਤੋਂ ਵਧ. ਕੇ ਜਾਦੂ ਵਾਲੀ ਬਣ ਗਈ ਮੈਂ ਖਿਆਲ ਕਰਨ ਲੱਗਾ ਕਿ ਉਹ ਜਿਹੜੀ ਪੁਸਤਕ ਸੀ ਕੋਈ ਨਾਵਲ ਸੀ ਜਾਂ ਕਵਿਤਾ ਦੀ ਕਿਤਾਬ ਇਹਦੇ ਵਰਕਿਆਂ ਉਤੇ ਕਿਹੜੀਆਂ ਗੱਲਾਂ ਲਿਖੀਆਂ ਹੋਈਆਂ ਸਨ। ਜਿਹੜਾ ਸਫਾ ਖੁਲਾ ਹੋਇਆ ਸੀ, ਅਤੇ ਜਿਸ ਉਪਰ ਤੀਜੇ ਪਹਿਰ ਦੀਆਂ ਕਿਰਨਾਂ ਦੇ ਨਾਲ ਇਹ ਦੋ ਅੱਖਾਂ ਦੀ ਜਾਦੂ ਵਾਲੀ ਨਜ਼ਰ ਪੈ ਰਹੀ ਸੀ, ਇਸ ਸਫੇ ਵਿਚ ਨਾਵਲ ਦਾ ਕਿਹੜਾ ਹਿੱਸਾ ਲੁਕਿਆ ਸੀ ਅਤੇ ਇਸਦੇ ਨਾਲ ਹੀ ਮੈਂ ਖਿਆਲ ਕਰਨ ਲੱਗਾ ਕਿ ਖੁਲੇ ਤੇ ਬਹੁਤੇ ਵਾਲਾਂ ਦੀ ਛਾਂ ਹੇਠਾਂ ਨਾਜ਼ਕ ਮਥੇ ਵਿਚ ਕਿਹੜਾ ਜਾਦੂ ਚਲ ਰਿਹਾ ਸੀ।

ਕਾਫੀ ਦੇਰ ਤਕ ਪੈਰ ਪਸਾਰ ਕੇ ਪਤਾ ਨਹੀਂ ਕਿੱਨ੍ਹੀ ਦੇਰ ਤਕ ਮੈਂ

ਇਹੋ ਜਹੇ ਖਿਆਲ ਸੋਚਦਾ ਰਿਹਾ।

ਪਰ ਮੈਨੂੰ ਇਹ ਕਿਨੇ ਕਿਹਾ ਹੈ ਕਿ ਉਹ ਗੋਰੀ ਹਾਲੇ ਤਕ ਕਵਾਰੀ ਹੈ ਇਹਦੇ ਜਵਾਬ ਵਿਚ ਮੈਂ ਇਨਾਂ ਹੀ ਕਵਾਂਗਾ ਕਿ ਮੈਨੂੰ ਬਹੁਤ ਦਿਨ ਪਹਿਲਾਂ ਪ੍ਰੇਮੀ ਵਿਸ਼ੱਨਤ ਨੂੰ ਮੁਲਾਕਾਤ ਕਰਨ ਤੋਂ ਪਹਿਲਾਂ ਹੀ ਸ਼ੁਕੰਤਲਾ ਦੇ ਬਾਰੇ ਜਿਸ ਨੇ ਕਿਹਾ ਸੀ–ਉਸ ਨੇ ਹੀ ਮੈਨੂੰ ਭੀ ਕੋਹ ਦਿਤਾ ਕਿ ਉਹ ਕੋਈ ਦੂਸਰਾ ਨਹੀਂ ਹੈ ਆਪਣੇ ਹੀ ਦਿਲ ਦੀ ਚਾਹ ਹੈ ਉਹ ਆਦਮੀ ਨੂੰ ਝੂਠੀਆਂ ਸੱਚੀਆਂ ਬਹੁਤ ਗੱਲਾਂ ਕਿਹਾ ਕਰਦੀ ਹੈ, ਕਦੀ ਉਹਦਾ ਕਹਿਣਾ ਸੱਚਾ ਹੁੰਦਾ ਹੈ ਤੇ ਕਦੀ ਝੂਠ ਪਰ ਵਿਸ਼ੱਨਤ ਨੂੰ ਜੋ ਉਸ ਨੇ ਕਿਹਾ ਉਹ ਸੱਚਾ ਸੀ ਦੋਵੇਂ ਇਕੋ ਬੀਮਾਰੀ ਦੇ ਬੀਮਾਰ ਸਨ।

ਏਹ ਤਾਂ ਮੈਨੂੰ ਹੀ ਮਾਲੂਮ ਹੋ ਗਿਆ ਸੀ ਕਿ ਉਹ ਗੋਰੀ ਹਿੰਦੁਸ-ਤਾਨੀ ਹੈ ਯੂਰਪੀਨ ਜਾਂ ਯੂਰਪ ਦੀ ਨਸਲ ਤੋਂ ਨਹੀਂ। ਮੈਨੂੰ ਇਹ ਭੀ ਮਲੂਮ ਹੋ ਗਿਆ ਸੀ ਉਹ ਕਿਸੇ ਬ੍ਰਹਮ ਸਮਾਜੀ ਬੇਗਾਲੀ ਦੀ ਧੀ ਹੈਂ।

ਇਹ ਪਤਾ ਕਰ ਲੈਣਾ ਮੇਰੇ ਲਈ ਮੁਸ਼ਕਲ ਨਹੀਂ ਸੀ ਕਿ ਮੇਰੀ ਗਵਾਂਡਨ ਵਿਆਹੀ ਹੋਈ ਹੈ ਕਿ ਕਵਾਰੀ। ਬਾਹਮਣ ਹੈ ਜਾਂ ਕਾਇਸਤ ਪਰ ਮੈਂ ਇਹ ਜਾਨਣ ਦੀ ਕੋਈ ਕੋਸ਼ਸ਼ ਹੀ ਨਹੀਂ ਕੀਤੀ। ਜਿਸ ਤਰ੍ਹਾਂ ਚਕੋਰ ਚੰਦ ਨੂੰ ਚੁਪ ਚਾਪ ਹਜ਼ਾਰਾਂ ਕੋਹਾਂ ਤੋਂ ਦੇਖਦਾ ਹੈ ਉਸੇ ਤਰ੍ਹਾਂ ਮੈਂ ਵੀ ਚੱਨ ਵਰਗੇ ਮੁਖੜੇ ਨੂੰ ਦੇਖਣ ਦੀ ਕੋਸ਼ਸ਼ ਕਰਨ ਲੱਗਾ।

ਦੂਸਰੇ ਦਿਨ ਸ਼ਾਮ ਨੂੰ ਮੈਂ ਇਕ ਬੇੜੀ ਕਰਾਏ ਤੇ ਲਈ। ਇਹਦੇ ਵਿਚ ਬੈਹ ਕੇ ਮੈਂ ਗੰਗਾ ਦੀ ਸੈਰ ਕਰਨ ਲੱਗਾ ਤੇ ਮਲਾਹਾਂ ਨੂੰ ਕੈਹ ਦਿਤਾ ਕਿ ਚਪੂ ਨਾ ਚਲਾਓ ਤੇ ਬੇੜੀ ਨੂੰ ਆਪਣੇ ਆਪ ਚਲਣ ਦੇਓ।

ਸ਼ੁਕੰਤਲਾ,ਪੂਜਨ ਵਾਲੀ ਝੋਂਪੜੀ, ਜੰਗਲ, ਇਹ ਸਭ ਕੁਝ ਗੰਗਾ ਦੇ ਕੰਢੇ ਤੇ ਹੀ ਸੀ। ਝੁਗੀ ਬਿਲਕੁਲ ਕਨੂੰ ਰਿਸ਼ੀ ਦੀ ਤਰ੍ਹਾਂ ਨਹੀਂ

ਸੀ, ਗੰਗਾ ਦੇ ਕਿਨਾਰੇ ਤੋਂ ਬੰਗਲੇ ਦੇ ਬਰਾਂਡੇ ਤਕ ਪੌੜੀਆਂ ਸਨ ਅਤੇ ਬਰਾਂਡੇ ਦੀ ਢਾਲਵੀਂ ਲਕੜਾ ਦੀ ਛੱਤ ਨਾਲ ਛਤਿਆ ਹੋਇਆ ਸੀ ਕੁਦਰਤ ਦੀ ਗੋਦ ਵਿਚ ਨਵੀਂ ਕੁਦਰਤ ਖੇਲ ਰਹੀ ਸੀ।

ਮੇਰੀ ਬੇੜੀ ਚੁਪ ਚਾਪ ਓਸ ਘਾਟ ਦੇ ਸਾਹਮਣੇ ਆਈ ਤੇ ਮੈਂ ਦੇਖਿਆ ਕਿ ਨਵੇਂ ਜ਼ਮਾਨੇ ਦੀ ਸ਼ਕੁੰਤਲਾ ਬਰਾਂਡੇ ਦੀ ਜ਼ਮੀਨ ਤੇ ਬੈਠੀ ਹੈ ਸਾਮ੍ਹਣੇ ਪਾਸੇ ਇਕ ਚੌਂਕੀ ਹੈ ਇਸ ਦੇ ਉਤੇ ਕੁਝ ਪੁਸਤਕਾਂ ਨੇ ਇਨਾਂ ਓਪਰ ਓਹਦੇ ਲੰਬੇ ਵਾਲ ਖਿਲਰੇ ਪਏ ਨੇ। ਓਹ ਇਸੇ ਚੌਂਕੀ ਦਾ ਸਹਾਰਾ ਲੈਕੇ ਮੂੰਹ ਓਪਰ ਚੁਕੀ ਖੱਬੇ ਹੱਥ ਤੇ ਸਿਰ ਰਖੇ ਬੈਠੀ ਹੈ। ਬੇੜੀ ਤੋਂ ਇਸਦਾ ਸੋਹਨਾ ਮੁਖੜਾ ਦਿਸਦਾ ਨਹੀਂ ਸੀ। ਸਿਰਫ ਇਸ ਦੀ ਕੋਮਲ ਗਰਦਨ ਦਾ ਇਕ ਪਾਸਾ ਹੀ ਦਿਸਦਾ ਸੀ। ਇਸ ਸਮੇਂ ਇਸ ਦੇ ਪੈਰਾਂ ਵਿਚ ਜੁਤੀ ਨਹੀਂ ਸੀ। ਇਕ ਪੈਰ ਘਾਟ ਦੀ ਉਪਰਲੀ ਪੌੜੀ ਤੇ ਦੂਜਾ ਪੈਰ ਓਸ ਤੋਂ ਹੇਠਲੀ ਪੌੜੀ ਤੇ ਪਿਆ ਹੋਇਆ ਸੀ। ਧੋਤੀ ਦੀ ਕਾਲੀ ਕੰਨੀ ਪਾਨੀ ਦੀ ਲਹਿਰ ਦੀ ਤਰਾਂ ਪੈਰ ਨਾਲ ਲੱਗੀ ਹੋਇਆ ਸੀ। ਪੜ੍ਹਾਈ ਦੇ ਵਿਚ ਨੀਂਦ ਆ ਜਾਨ ਦੇ ਕਾਰਨ ਪੁਸਤਕ ਇਸ ਗੋਰੀ ਦੇ ਹਥੋਂ ਛੁਟ ਕੇ ਡਿੱਗ ਪਈ ਸੀ। ਮੈਨੂੰ ਇਸ ਤਰਾਂ ਲਗਾ ਜਿਵੇਂ ਬਿਲਕੁਲ ਸਾਕਸ਼ਾਤ ਲਛਮੀ ਦੇਵੀ ਫਰਸ਼ ਤੇ ਬੈਠੀ ਹੈ।

ਪੈਰਾਂ ਦੇ ਹੇਠਾਂ ਗੰਗਾ, ਸਾਮ੍ਹਣੇ ਬੇਂਹਦਾ ਕੰਢਾਂ ਤੇ ਉਪਰ ਸੂਰਜ ਦੀ ਤੇਜ਼ ਗਰਮੀ ਤੋਂ ਤਪਦਾ ਹੋਇਆ ਨੀਲਾ ਅਸਮਾਨ ਇਸ ਗੋਰੀ ਵੱਲ ਇਸ ਕੁਦਰਤੀ ਖਿਆਲ ਨੂੰ ਜ਼ਾਹਿਰ ਕਰਨ ਵਾਲੇ ਖੱਬੇ ਹੱਥ ਤੇ ਸਿਰ ਦੇ ਪਾਸੇ ਤੇ ਲੰਬੀ ਗਰਦਨ ਦੀ ਰੇਖਾ ਵਾਂਗੂ ਬਿਲਕੁਲ ਸਮਾਧੀ ਲਗਾ ਕੇ ਦੇਖ ਰਿਹਾ ਹੈ। ਜਦ ਤਕ ਓਹ ਤਸਵੀਰ ਦਿਸਦੀ ਰਹੀ ਮੈਂ ਓਸ ਵੱਲ ਵੇਖਦਾ ਰਿਹਾ।

ਤੁਰਦੇ ਤੁਰਦੇ ਜਦ ਬੇੜੀ ਦੂਰ ਨਿਕਲ ਗਈ ਤਾਂ ਇਸ ਗੋਰੀ ਦੀ ਜ਼ਿੰਦਾ ਤਸਵੀਰ ਇਕ ਦਰਖਤ ਦਾ ਓਹਲਾ ਹੋ ਜਾਨ ਦੇ ਕਾਰਨ ਛੁਪ ਗਈ ਤਦ ਮੈਂ ਜਿਸਤਰਾਂ ਸੁਪਨੇ ਤੋਂ ਜਾਗ ਉਠਿਆ ਤੇ ਮਲਾਹਾਂ ਨੂੰ ਕਿਹਾ-

"ਬਸ ਹੁਣ ਇਥੋਂ ਬੇੜੀ ਵਾਪਸ ਲੈ ਚਲੋ।"

ਵਾਪਸੀ ਤੇ ਬੇੜੀ ਨੇ ਵਗਦੇ ਪਾਣੀ ਦੇ ਉਲਟ ਜਾਨਾ ਸੀ। ਇਸ ਲਈ ਮਲ੍ਹਾ ਜ਼ੋਰ ਜ਼ੋਰ ਨਾਲ ਚਪੂ ਚਲਾਨ ਲੱਗੇ ਅਤੇ ਇਨਾਂ ਦੀ ਅਵਾਜ਼ ਵਿਚ ਮੈਂ ਆਪ ਹੀ ਆਪਨੇ ਆਪ ਨੂੰ ਕਾਬੂ ਕਰਨ ਦੀ ਕੋਸ਼ਸ਼ ਕਰਨ ਲੱਗਾ। ਚੱਪੂਆਂ ਦੀ ਅਵਾਜ਼ ਇਸ ਤਰ੍ਹਾਂ ਆਦਮੀ ਨੂੰ ਸਟ ਲਾਨ ਲਗੀ ਜਿਸਤਰਾਂ ਚੁਸਤ ਨੌਜਵਾਨ ਬਹਾਦਰ ਹੋਣ ਤੇ ਵੀ ਹਰਨ ਦੇ ਬਚੇ ਵਾਂਗੂ ਡਰਨ ਵਾਲਾ ਹੋਵੇ। ਅਤੇ ਜਦੋਂ ਬੇੜੀ ਵਾਪਸ ਹੋ ਕੇ ਇਸ ਘਾਟ ਦੇ ਸਾਮ੍ਹਨੇ ਆਈ ਤਾਂ ਚਪੂਆਂ ਦੀ ਆਵਾਜ਼ ਸੁਨ ਕੇ ਇਸ ਗੋਰੀ ਨੇ ਸਿਰ ਚੁਕ ਕੇ ਕੁਝ ਬੇਚੈਨੀ ਨਾਲ ਮੇਰੀ ਬੇੜੀ ਵੱਲ ਦੇਖਿਆ। ਅੱਖਾਂ ਮਲਦੀ ਤੇ ਮੇਰੇ ਵੱਲ ਵੇਖਦੀ ਓਸੇ ਵੇਲੇ ਉਠ ਕੇ ਅੰਦਰ ਚਲੀ ਗਈ। ਮੈਨੂੰ ਇੰਝ ਜਾਪਿਆ ਜਿਸਤਰਾਂ ਮੈਂ ਓਸ ਨੂੰ ਦੁਖ ਦਿਤਾ ਹੈ। ਅਤੇ ਮੇਰਾ ਓਹਦੇ ਵੱਲ ਦੇਖਨਾ ਚੰਗਾ ਨਹੀ ਸੀ।

ਇਕ ਦਮ ਘਬਰਾ ਕੇ ਉਠਦੀ ਹੋਈ ਇਸ ਗੋਰੀ ਦੇ ਹਥੋਂ ਇਕ ਅਮਰੂਦ ਦਾ ਫਲ ਡਿੱਗ ਕੇ ਰਿੜ੍ਹਦਾ ਹੋਇਆ ਪੌੜੀ ਵੱਲ ਡਿੱਗਾ। ਇਸ ਫਲ ਤੇ ਗੋਰੀ ਦੇ ਦੋ ਦੰਦਾਂ ਦੇ ਨਿਸ਼ਾਨ ਸਨ। ਇਨੇ ਕਟੇ ਹੋਏ ਫਲ ਨੂੰ ਲੈਨ ਵਾਸਤੇ ਮੇਰਾ ਦਿਲ ਬਚੈਨ ਹੋ ਗਿਆ ਪਰ ਮਲ੍ਹਾਹਾਂ ਤੋਂ ਸ਼ਰਮ ਕਰ ਕੇ ਮੈਂ ਚੁਕਨ ਵਾਸਤੇ ਨਾ ਗਿਆ। ਉਹਦੇ ਵੱਲ ਵੇਖਦੇ ਵੇਖਦੇ ਮੈਂ ਅਪਨੇ ਮਕਾਨ ਦੇ ਘਾਟ ਤੇ ਪਹੁੰਚ ਗਿਆ।

ਘਰ ਆਕੇ ਜਮੂੰ ਦੇ ਦਰਖ਼ਤ ਥੱਲੇ ਬੈਠਾ ਮੈਂ ਸਾਰਾ ਦਿਨ ਇਹੋ

ਸੁਪਨਾ ਦੇਖਦਾ ਰਿਹਾ ਕਿ ਦੋ ਕੋਮਲ ਪੈਰਾ ਦੇ ਹੇਠਾਂ ਸਾਰੀ ਦੁਨੀਆਂ ਦੀ ਸਾਰੀ ਕੁਦਰਤ ਸਿਰ ਝੁਕਾ ਕੇ ਪਈ ਹੈ। ਅਸਮਾਂਨ ਤੇ ਚਾਨਣ ਹੈ। ਜਮੀਨ ਫਲੀ ਫੂਲੀ ਹੈ। ਅਤੇ ਹਵਾ ਭੀ ਮਸਤ ਚਾਲ ਨਾਲ ਚਲ ਰਹੀ ਹੈ। ਇਨਾਂ ਦੇ ਵਿਚਕਾਰ ਰਖੇ ਹੋਏ ਪੈਰ ਸੁਹਪਨ ਨਾਲ ਬਰਾਜਮਾਨ ਹਨ। ਇਨਾਂ ਨੂੰ ਪਤਾ ਨਹੀਂ ਕਿ ਇਨਾਂ ਦੀ ਅਵਾਜ਼ ਨਾਲ ਨੌ-ਜਵਾਨ ਹਰ ਪਾਸੇ ਮਸਤੀ ਨਾਲ ਭਰਪੂਰ ਹੋ ਰਹੇ ਹਨ।

ਇਸ ਤੋਂ ਪੈਹਲਾਂ ਕੁਦਰਤ ਮੇਰੀ ਨਜ਼ਰਾਂ ਵਿਚ ਇਕੋ ਜਹੀ ਨਹੀਂ ਸੀ। ਨਦੀਂ ਜੰਗਲ਼ ਅਤੇ ਅਸਮਾਨ ਇਹ ਸਭ ਕੁਝ ਵਖੋਂ ਵਖਰੇ ਖਿਆਲਾਂ ਨਾਲ ਭਰੇ ਹੋਏ ਸੀ। ਅਜ ਇਸ ਵਡੇ ਬਰੈਹਮੰਡ ਖਿਆਲ ਦੇ ਦਰਮਿਆਨ ਇਕ ਗੋਰੀ ਦੀ ਜ਼ਿੰਦਾ ਤਸਵੀਰ ਦੇਖ ਕੇ ਸਾਰਾ ਬਰੈਹਮੰਡ ਇਕ ਹੋ ਗਿਆ। ਅਜ ਦੀ ਕੁਦਰਤ ਮੈਨੂੰ ਬਹੁਤ ਹੀ ਸੋਹਣੀ ਲਗੀ। ਮੈਨੂੰ ਇੰਝ ਜਾਪਨ ਲਗਾ ਕਿ ਓਹ ਰੋਜ਼ ਇਸ਼ਾਰੇ ਕਰਕੇ ਕਹਿੰਦੀ ਹੈ ਕਿ ਮੈਂ ਗੂੰਗੀ ਹਾਂ ਤੂੰ ਮੈਨੂੰ ਜੀਭ ਦੇ। ਮੇਰੇ ਦਿਲ ਵਿਚ ਜਿਹੜੀ ਇਕ ਅੱਗ ਬਲ ਰਹੀ ਹੈ ਓਹਨੂੰ ਤੂੰ ਅਪਨੀ ਮਧੁਰ ਰਾਗ ਤੇ ਤਾਲ ਨਾਲ ਜ਼ਾਹਿਰ ਕਰਦੇ।

ਅਜਕੁਦਰਤ ਦੇ ਇਸ ਸੁਹੱਪਨ ਨਾਲ ਮੇਰੇ ਦਿਲ ਦੀ ਸਤਾਰ ਵਜਨ ਲਗੀ ਅਜ ਹਰ ਵੇਲੇ ਮੈਨੂੰ ਇਹੋ ਹੀ ਗੀਤ ਸੁਨਾਈ ਦਿੰਦਾ ਹੈ। ਓ ਗੋਰੀ। ਓ ਦਿਲ ਖਿਚਨ ਵਾਲੀ। ਏ ਕੁਦਰਤ ਦੀ ਮਲਕਾ। ਉਹ ਦਿਲ ਦੀ ਤਰਾਂ ਬਨੇ ਹੋਏ ਪਤੰਗੇ ਦੀ ਅੱਗ। ਏ ਬੇ-ਹਦ ਜੀਵਨ। ਏਹ ਸਿਰ ਤੋਂ ਪੈਰ ਤੱਕ ਮਸਤੀ।

ਅਜ ਮੈਂ ਇਸ ਗੀਤ ਨੂੰ ਖਤਮ ਨਹੀਂ ਕਰ ਸਕਦਾ। ਮੈਂ ਇਸ ਗੀਤ ਨੂੰ ਨਹੀਂ ਛਡ ਸਕਦਾ। ਅਵਾਜ਼ ਉਚੀ ਕਰ ਕੇ ਮੈਂ ਇਹਨੂੰ ਗਾ ਨਹੀਂ ਸਕਦਾ। ਮੈਨੂੰ ਇਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਮੇਰੇ ਦਿਲ ਅੰਦਰ ਇਕ

ਤਾਕਤ ਉਠ ਰਹੀ ਹੈ ਮੈਂ ਇਸ ਨੂੰ ਕਾਬੂ ਵਿਚ ਨਹੀਂ ਰਖ ਸਕਦਾ। ਮੈਂ ਜਦ ਆਪਣੀ ਤਾਕਤ ਨੂੰ ਕਾਬੂ ਕਰ ਲਵਾਂਗਾ ਤਦ ਗੀਤ ਉਚਾ ਹੋਵੇਗਾ। ਮੇਰਾ ਮੱਥਾ ਇਕ ਚਮਕ ਨਾਲ ਜਗ-ਮਗ ਕਰ ਉਠੇਗਾ।

ਇਸ ਵੇਲੇ ਇਕ ਬੇੜੀ ਮੇਰੇ ਬਾਗ ਦੇ ਘਾਟ ਤੇ ਆ ਕੇ ਲੱਗੀ। ਕੋਟ ਪਤਲੂਣ ਪਾਈ ਮੋਤੀ ਲਾਲ ਹੱਸਦਾ ਹੋਇਆ ਇਸ ਬੇੜੀ ਚੋਂ ਉਤਰੀਆ। ਆਪਣੇ ਦੋਸਤ ਦੀ ਇਸ ਅਨ-ਜਾਣੂ ਹੋਂਦ ਨ ਮੇਰੇ ਦਿਲ ਨੂੰ ਐਸੇ ਖਿਆਲਾਂ ਨਾਲ ਭਰ ਦਿਤਾ ਜਿਹੜੇ ਸ਼ੈਦ ਦੁਸ਼ਮਨ ਵਾਸਤੇ ਵੀ ਨਾ ਹੋਣ। ਦੋ ਵਜੇ ਤਕ ਇਕ ਦਰੱਖਤ ਦੇ ਹੇਠਾਂ ਮੈਨੂੰ ਪਾਗਲਾਂ ਦੀ ਤਰ੍ਹਾਂ ਬੈਠੇ ਦੇਖ ਕੇ ਮੋਤੀ ਲਾਲ ਨੂੰ ਬੜੀ ਉਮੀਦ ਹੋਈ। ਭਾਰਤ ਵਰਸ਼ ਕੇ ਭਵਿਖਤ ਦੀ ਕਵਿਤਾ ਦਾ ਕੋਈ ਹਿੱਸਾ ਇਹਦੇ ਪੈਰਾਂ ਦੀ ਅਵਾਜ਼ ਨਾਲ ਡਰ ਕੇ ਜੰਗਲੀ ਹਟਨ ਦੀ ਤਰ੍ਹਾਂ ਕਿਤੇ ਭੱਜ ਨਾ ਜਾਏ ਇਸ ਡਰ ਦੇ ਕਾਰਨ ਉਹ ਹੌਲੀ ਹੌਲੀ ਮੇਰੀ ਵਲ ਵਧਣ ਲੱਗਾ। ਇਹ ਦੇਖ ਕੇ ਮੇਨੂੰ ਹੋਰ ਵੀ ਗੁੱਸਾ ਆ ਗਿਆ। ਮੈਥੋਂ ਰਿਹਾ ਨਾ ਗਿਆ। ਮੈਂ ਕਿਹਾ।

"ਕਿਉਂ ਮੋਤੀ ਲਾਲ ਕੀ ਹੈ। ਕੀ ਪੈਰਾਂ ਵਿਚ ਕੰਢਾ ਚੁਬ ਗਿਆ ਹੈ?"

ਉਸ ਨੇ ਸਮਝਿਆ ਮੈਂ ਇਹ ਬੜੇ ਮਜ਼ੇ ਦੀ ਗਲ ਦਿਲ ਲੱਗੀ ਨਾਲ ਕਹੀ ਹੈ। ਉਹ ਹੱਸਦਾ ਹੋਇਆ ਮੇਰੇ ਪਾਸ ਆਇਆ ਅਤੇ ਦਰੱਖਤ ਦੇ ਹਠ ਦੀ ਜ਼ਮੀਨ ਨੂੰ ਆਪਣੇ ਰੁਮਾਲ ਨਾਲ ਸਾਫ ਕਰ ਕੇ ਫੇਰ ਇਸ ਤੇ ਰੁਮਾਲ ਬਿਛਾ ਕੇ ਅਰਾਮ ਨਾਲ ਬੈਠ ਗਿਆ। ਅਤੇ ਕਿਹਾ।

"ਭਾਈ ਤੁਸੀਂ ਜਿਹੜਾ ਪ੍ਰਸਤਾਵ ਭੇਜਿਆ ਹੈ। ਮੈਂ ਪੜ੍ਹਦੇ ਪੜ੍ਹਦੇ ਹੱਸ ਹੱਸ ਕੇ ਲੋਟ ਪੋਟ ਹੋ ਗਿਆ।"

ਇਸ ਸਮੇਂ ਉਹਦੀ ਹੱਸੀ ਮੈਨੂੰ ਬਹੁਤ ਦੁਖਦਾਈ ਮਲੂਮ ਹੋਈ। ਜਿਸ ਕਲਮ ਨਾਲ ਮੈਂ ਉਹ ਪ੍ਰਸਤਾਵ ਲਿਖਿਆ ਸੀ। ਉਹ ਕਲਮ ਜਿਸ

ਦਰੱਖਤ ਦੀ ਲਕੜੀ ਤੋਂ ਬਣੀ ਸੀ ਉਸ ਦਰੱਖਤ ਨੂੰ ਜੜੋਂ ਪੁਟ ਕੇ ਉਹਦੇ ਨਾਲ ਹੀ ਅੱਗ ਲਾ ਦੇਣ ਦੀ ਚਾਹ ਪੈਦਾ ਹੋਈ।

ਮੋਤੀ ਲਾਲ ਨੇ ਵਲਵਲਿਆਂ ਨੂੰ ਰੋਕ ਦੇ ਹੋਏ ਪੁਛਿਆ।

"ਉਹ ਕਵਿਤਾ ਕਿੰਨੀ ਕੁ ਲਿਖ ਲਈ ਹੈ?"

ਉਹਦੇ ਇਸ ਪ੍ਰਸ਼ਨ ਨੇ ਮੇਰੇ ਜਿਸਮ ਵਿਚ ਅੱਗ ਲਾ ਦਿਤੀ। ਮੈਂ ਆਪਣੇ ਦਿਲ ਵਿਚ ਕਿਹਾ ਜਿਹੋ ਜਹੀ ਮੇਰੀ ਕਵਿਤਾ ਉਹੋ ਜਹੀ ਤੇਰੀ ਅਕਲ। ਮੈਂ ਆਪਣੇ ਆਪ ਤੇ ਕਾਬੂ ਪਾ ਕੇ ਆਖਿਆ "ਇਹ ਗਲ ਬਾਤ ਪਿਛੋਂ ਹੋਵੇਗੀ। ਇਸ ਵੇਲੇ ਗੱਪਾਂ ਮਾਰ ਕੇ ਮੇਰੇ ਦਿਲ ਦੀ ਇਕਾਗਰਤਾ ਨੂੰ ਖਰਾਬ ਨਾ ਕਰੋ।"

ਮੋਤੀ ਲਾਲ ਵਿਹਲਾ ਬਹਿਣ ਵਾਲਾ ਆਦਮੀ ਨਹੀਂ ਸੀ ਇਧਰ ਓਧਰ ਵੇਖਣ ਤੋਂ ਉਹ ਰਹਿ ਨਾ ਸਕਿਆ ਇਸ ਵਾਸਤੇ ਮੈਂ ਉਹਨੂੰ ਨਾਲ ਲੈ ਕੇ ਉਠ ਕੇ ਅੰਦਰ ਆ ਗਿਆ।

ਦੋ ਤਿੰਨ ਦਿਨ ਤੰਗ ਕਰਨ ਤੋਂ ਪਿਛੋਂ ਮੋਤੀ ਲਾਲ ਵਾਪਸ ਚਲਾ ਗਿਆ। ਜਦ ਤਕ ਮੋਤੀ ਲਾਲ ਮੇਰੇ ਕੋਲ ਰਿਹਾ ਮੈਂ ਬਾਗ ਦੇ ਉਤਰ ਵਲ ਨਹੀਂ ਗਿਆ। ਜਿਸ ਤਰ੍ਹਾਂ ਇਕ ਕੰਜੂਸ ਆਦਮੀ ਆਪਣਾ ਖਜ਼ਾਨਾ ਲੁਕਾ-ਉਂਦਾ ਹੈ ਇਸੇਤਰ੍ਹਾਂ ਮੈਂ ਵੀ ਆਪਣੇ ਦਿਲ ਦੇ ਖਜ਼ਾਨੇ ਨੂੰ ਮੋਤੀ ਲਾਲ ਦੇ ਕੋਲੋਂ ਲੁਕਾਉਂਦਾ ਰਿਹਾ। ਮੋਤੀ ਲਾਲ ਦੇ ਜਾਣ ਦੇ ਪਿਛੋਂ ਝਟ ਉਥੇ ਪਹੁੰਚਾ ਜਿਥੇ ਉਸ ਗੋਰੀ ਦੇ ਦਰਸ਼ਨ ਹੋਣ ਦੀ ਆਸ ਸੀ। ਉਪਰ ਸੂਰਜ ਦੀ ਸਾਫ ਚਮਕਦੀ ਸ਼ਕਲ ਸੀ, ਹੇਠਾਂ ਟਹਿਣੀਆਂ ਨਾਲ ਮਿਲੇ ਹੋਏ ਦਰੱਖਤਾਂ ਦੀ ਡਾਰ ਦੇ ਥਲੇ ਡੂੰਘੀ ਤ੍ਰਕਾਲਾਂ ਦਾ ਹਨੇਰਾ ਸੀ। ਮੈਂ ਦੇਖਿਆ ਉਹ ਗੋਰੀ ਆਪਣੇ ਬੁੱਡੇ ਪਿਉ ਦਾ ਹੱਥ ਫੜ ਕੇ ਹੌਲੀ ਹੌਲੀ ਟਹਿਲਦੀ ਗੱਲਾਂ ਕਰ ਰਹੀ ਹੈ। ਬੁਢਾ ਮੁਹੱਬਤ ਨਾਲ ਚੁਪ ਚਾਪ ਧੀ ਦੀਆਂ ਗੱਲਾਂ ਸੁਣ ਰਿਹਾ ਹੈ। ਇਸ

ਪਵਿਤ੍ਰ ਮੁਹੱਬਤ ਦੇ ਜ਼ਿਕਰ ਵਿਚ ਅੜਨ ਵਾਲੀ ਇਸ ਸਮੇਂ ਕੋਈ ਚੀਜ਼ ਨਹੀਂ ਸੀ। ਡੂੰਘੀ ਤ੍ਰਕਾਲਾਂ ਦੇ ਸਮੇਂ ਨਦੀ ਦੇ ਕੰਢੇ ਤੇ ਵੀ ਚੁਪ ਚਾਂ ਸੀ। ਜੇ ਘਾਟ ਤੇ ਕਿਸੇ ਆਦਮੀ ਦੇ ਤੁਰਨ ਦੀ ਅਵਾਜ਼ ਆਉਂਦੀ ਵੀ ਸੀ ਤਾਂ ਉਹ ਇਥੇ ਪਹੁੰਚ ਨਹੀਂ ਸੀ ਸਕਦੀ। ਦਰੱਖਤਾਂ ਤੇ ਕਦੀ ਕਦੀ ਕੋਈ ਜਾਨਵਰ ਬੋਲ ਪੈਂਦਾ ਸੀ। ਤਦ ਇਸ ਤਰ੍ਹਾਂ ਲੱਗਦਾ ਸੀ ਕਿ ਮੇਰਾ ਦਿਲ ਬੇ-ਹੱਦੀ ਖ਼ੁਸ਼ੀ ਨਾਲ ਫਟ ਜਾਵੇਗਾ ਜਿਸ ਤਰ੍ਹਾਂ ਆਪਣੇ ਦਿਲ ਦੇ ਉਪਰ ਹੀ ਮੈਨੂੰ ਗੋਰੀ ਦੇ ਹੌਲੀ ਹੌਲੀ ਪੈਰ ਰੱਖਣ ਦਾ ਖਿਆਲ ਆਇਆ। ਇਸ ਬੰਗਲੇ ਵਿਚ ਆਪਣੇ ਆਪ ਨੂੰ ਵਸਾ ਕੇ ਜਿਸ ਤਰ੍ਹਾਂ ਮੈਂ ਇਸ ਗੋਰੀ ਦੀ ਦਿਲ ਖਿਚਵੀਂ ਅਵਾਜ਼ ਨੂੰ ਸੁਨਣ ਲੱਗਾ। ਬੇਅੰਤ ਅਕਲ ਵਾਲੀ ਕੁਦਰਤ ਦੇ ਦਿਲ ਦੀ ਕੰਬਨੀ ਜਿਸਤਰ੍ਹਾਂ ਮੇਰੇ ਸਾਰੇ ਜਿਸਮ ਦੀਆਂ ਹੱਡੀਆਂ ਵਿਚ ਦੌੜਨ ਲੱਗੀ। ਮੈਨੂੰ ਇੰਝ ਜਾਪਨ ਲੱਗਾ ਜਿਸ ਤਰ੍ਹਾਂ ਪੈਰਾਂ ਦੇ ਹੇਠ ਦੀ ਜ਼ਮੀਨ ਇਸ ਗੋਰੀ ਦੇ ਪੈਰਾਂ ਨੂੰ ਕਾਬੂ ਨਾ ਰਖ ਸਕਨ ਦੇ ਕਾਰਨ ਅੰਦਰ ਹੀ ਅੰਦਰ ਧੱਸਦੀ ਜਾ ਰਹੀ ਹੈ। ਝੁਕੀਆਂ ਹੋਈਆਂ ਟੈਣੀਆਂ ਵਾਲੇ ਦ੍ਰਖੱਤਇਸ ਗੋਰੀ ਦੀਆਂ ਗੱਲਾਂ ਸੁਣਦੇ ਨੇ ਲੇਕਿਨ ਸਮਝ ਨਹੀਂ ਸਕਦੇ ਇਸ ਵਾਸਤੇ ਓਹਨਾਂ ਦੇ ਦਿਲ ਵਿਚ ਜਿਹੜਾ ਰੌਲਾ ਪਿਆ ਹੋਇਆ ਹੈ ਉਹ ਪਤਿਆਂ ਦੀ ਖੜ ਖੜ ਤੋਂ ਜ਼ਾਹਰ ਹੋ ਰਿਹਾ ਹੈ।

ਮੈਂ ਵੀ ਆਪਣੇ ਸਾਰੇ ਜਿਸਮ ਤੇ ਦਿਲ ਨਾਲ ਇਸ ਗੋਰੀ ਦੀ ਸੋਹਣੀ ਗਲ ਬਾਤ ਦਾ ਖਿਆਲ ਕਰਦਾ ਹੋਇਆ ਇਸ ਦੇ ਪੈਰਾਂ ਨੂੰ ਨਾ ਫੜ ਸਕਨ ਤੇ ਇਸ ਦੀਆਂ ਗੱਲਾਂ ਨੂੰ ਨਾ ਸਮਝ ਸਕਨ ਦੇ ਕਾਰਨ ਦਿਲ ਵਿਚ ਹੀ ਕੁੜ ਰਿਹਾ ਸੀ।

ਦੂਸਰੇ ਦ੍ਰਿਨ ਮੈਥੋਂ ਰਿਹਾ ਨਾ ਗਿਆ। ਅਗਲੇ ਦਿਨ ਇਸ ਗੋਰੀ ਦੇ ਪਿਤਾ ਨੂੰ ਮਿਲਨ ਦਾ ਇਰਾਦਾ ਕਰ ਕੇ ਮੈਂ ਉਨ੍ਹਾਂ ਦੇ ਘਰ ਗਿਆ।

ਇਸ ਗੋਠੀ ਦੇ ਪਿਤਾ ਬਾਬੂ ਸ਼ਿਆਮ ਚਰਨ ਐਨਕ ਲੱਗਾ ਕੇ ਨੀਲੀ ਪਿੰਨਸਲ ਨਾਲ ਨਿਸ਼ਾਨ ਕਰਦੇ ਹੋਏ ਇਕ ਵਡੇ ਲਿਖਾਰੀ ਦੀ ਪੁਸਤਕ ਵੇਖ ਰਹੇ ਸਨ। ਪਾਸ ਹੀ ਪਿਆਲੇ ਵਿਚ ਚਾਹ ਪਈ ਸੀ। ਬੰਗਾਲ ਦੇ ਕੋਲ ਪਹੁੰਚਨ ਤੇ ਉਨ੍ਹਾਂ ਮੇਰੀ ਵਲ ਇਕ ਅਜੀਬ ਨਿਗ੍ਹਾ ਨਾਲ ਦੇਖਿਆ। ਜਦ ਮੈਂ ਉਹਨਾਂ ਵਲ ਗਿਆ ਤਾਂ ਉਹ ਪੁਸਤਕ ਰਖ ਕੇ ਮੇਰੇ ਸਵਾਗਤ ਲਈ ਖੜੇ ਹੋ ਗਏ।

ਮੈਂ ਸੰਖੇਪ ਜਿਹਾ ਆਪਣਾ ਪਤਾ ਦਸਿਆ ਇਸ ਤੇ ਓਹਨਾਂ ਬੜੀ ਇਜ਼ਤ ਨਾਲ ਮੈਨੂੰ ਆਪਣੇ ਸਾਹਮਣੇ ਇਕ ਕੁਰਸੀ ਦਿਤੀ ਕੁਝ ਚਿਰ ਤਕ ਇਧਰ ਓਧਰ ਦੀਆਂ ਗੱਲਾਂ ਦੇ ਪਿਛੋਂ ਉਨ੍ਹਾਂ ਨੇ ਪੁਛਿਆ, "ਕੀ ਤੁਸੀਂ ਚਾਹ ਪੀਂਦੇ ਹੋ ?"

ਮੈਂ ਚਾਹ ਨਹੀਂ ਪੀਂਦਾ ਸੀ ਪਰ ਫੇਰ ਵੀ ਕਹਿ ਦਿਤਾ।

"ਹਾਂ"

ਬਾਬੂ ਸ਼ਿਆਮ ਚਰਨ ਜੇ ਨਲਨੀ ਨਲਨੀ ਕਹਿ ਕੇ ਅਵਾਜ਼ ਦਿਤੀ। ਦਰਵਾਜ਼ੇ ਦੇ ਕੋਲੋਂ ਮਿੱਠੀ ਅਵਾਜ਼ ਆਈ। "ਬਾਬੂ ਜੀ।"

ਮੈਂ ਘੁਮ ਕੇ ਦੇਖਿਆ, ਮੇਰੀ ਸ਼ੁਕੰਤਲਾ ਡਰੀ ਹੋਈ ਹਰਨੀ ਵਾਂਗੂ ਅੰਦਰ ਨੂੰ ਭੱਜਣ ਵਾਸਤੇ ਤਿਆਰ ਹੈ। ਸ਼ਿਆਮ ਚਰਨ ਬਾਬੂ ਨੇ ਫੇਰ ਧੀ ਨੂੰ ਸਦ ਕੇ ਮੇਰਾ ਤੁਆਰ ਕਰਾ ਕੇ ਕਿਹਾ, "ਇਹ ਸਾਡੇ ਗਵਾਂਢੀ ਮਿਸਟਰ ਨਵਲ ਕਿਸ਼ੋਰ ਹਨ" ਇਸ ਦੇ ਪਿਛੋਂ ਮੈਨੂੰ ਕਿਹਾ, "ਇਹ ਮੇਰੀ ਧੀ ਨਲਨੀ ਹੈ" ਨਲਨੀ ਨੇ ਹਥ ਜੋੜ ਕੇ ਮੈਨੂੰ ਨਮਸਤੇ ਕਹੀ ਮੈਂ ਭੀ ਧੜਕਦੇ ਦਿਲ ਤੇ ਕੰਬਦੇ ਹੱਥਾਂ ਨਾਲ ਇਸ ਦੀ ਨਮਸਤੇ ਨਾ ਜਵਾਬ ਦਿਤਾ ਹੁਣ ਸ਼ਿਆਮ ਚਰਨ ਬਾਬੂ ਨੇ ਨਲਨੀ ਨੂੰ ਕਿਹਾ, "ਇਨਾਂ ਲਈ ਇਕ ਚਾਹ ਦਾ ਪਿਆਲਾ ਲੈ ਆਓ।"

ਮੇਰੇ ਲਈ ਨਲਨੀ ਨੂੰ ਚਾਹ ਲਿਆਉਣ ਦੀ ਤਕਲੀਫ ਕਰਨੀ

ਪਵੇਗੀ ਇਹ ਖਿਆਲ ਕਰ ਕ ਮੈਂ ਜਿਸ ਹੀ ਬੇ-ਚੈਨ ਹੋ ਗਿਆ ਪਰ ਮੇਰੇ ਕੁਝ ਕਹਿਣ ਤੋਂ ਪਹਿਲੋਂ ਹੀ ਨਲਨੀ ਚਾਹ ਲੈਣ ਵਾਸਤੇ ਅੰਦਰ ਚਲੀ ਗਈ ਮੈਨੂੰ ਇਸ ਤਰ੍ਹਾਂ ਮਲੂਮ ਹੋਇਆਂ ਜਿਸ ਤਰ੍ਹਾਂ ਪੂਜਾ ਦੇ ਜੰਗਲ ਵਿਚ ਰਿਸ਼ੀ ਕਨੂੰ ਨੇ ਆਪਣੀ ਧੀ ਸ਼ੁਕੰਤਲਾ ਨੂੰ ਪਰ੍ਹੌਨੇ ਰਾਜਾ ਵਾਸਤੇ ਇਕ ਚਾਹ ਦਾ ਪਿਆਲਾ ਲਿਆਉਣ ਵਾਸਤੇ ਕਿਹਾ ਹੋਵੇ। ਪਰ੍ਹੌਨੇ ਲਈ ਸਚ ਮੁਚ ਉਹ ਅੰਮ੍ਰਿਤ ਦੀ ਨਿਆਈਂ ਹੋਵੇਗੀ ਪਰ ਕੀ ਇਹ ਕੰਮ ਕਰਨ ਲਈ ਉਹੀ ਸੀ, ਕੋਈ ਨੌਕਰ ਕੋਲ ਨਹੀਂ ਸੀ।

ਹੁਣ ਮੈਂ ਰੋਜ ਬਾਬੂ ਸ਼ਿਆਮ ਚਰਨ ਦੇ ਘਰ ਜਾਨ ਲਗਾ । ਇਸ ਤੋਂ ਪੈਹਲੋ ਮੈਂ ਚਾਹ ਤੋਂ ਬਹੁਤ ਡਰਦਾ ਰੈਂਹਦਾ ਸੀ ਪਰ ਹੁਨ ਸਵੇਰੇ,ਸ਼ਾਮ ਰੋਜ਼ਾਨਾ ਚਾਹ ਦਾ ਚਸਕਾ ਪੈ ਗਿਆ।

ਬੀ. ਏ. ਦਾ ਇਮਤਿਹਾਨ ਪਾਸ ਕਰਨ ਲਈ ਮੈਂ ਇਕ ਜਰਮਨ ਫਲਾਸਫਰ ਦਾ ਲਿਖਿਆ ਹੋਇਆ ਇਤਹਾਸ ਪੜ੍ਹਿਆ ਸੀ। ਕੁਝ ਦਿਨ ਮੈਂ ਇਸੇ ਓਹਲੇ ਰੋਜ਼ ਦੇ ਘਰ ਜਾਂਦਾ ਰਿਹਾ ਜਿਸਤਰਾਂ ਮੈਂ ਸ਼ਿਆਮ ਚਰਨ ਬਾਬੂ ਦੇ ਪਾਸੋਂ ਇਸੇ ਇਤਹਾਸ ਦੇ ਪੜ੍ਹਨ ਵਾਸਤੇ ਜਾਂਦਾ ਸਾਂ । ਓਹ ਅਜੇ ਤਕ ਹਮਲਿਟ ਵਗੈਰਾ ਪੜ੍ਹਨ ਵਿਚ ਲਗਾ ਹੋਇਆ ਸੀ। ਇਸ ਲਈ ਮੈਂ ਓਹਨਾਂ ਨੂੰ ਵਿਦਿਆਰਥੀ ਖਿਆਲ ਕਰਦਾ ਰਿਹਾ ਨਾਲੇ ਮੈਂ ਆਪਨਾ ਇਲਮ ਜ਼ਾਹਿਰ ਕਰਦਾ ਸੀ। ਸ਼ਿਆਮ ਚਰਨ ਕੁਝ ਇਸ ਤਰਾਂ ਦੇ ਭਲੇ ਤੇ ਘਟ ਬੋਲਨ ਵਾਲੇ ਆਦਮੀ ਸਨ ਮੇਰੇ ਵਰਗੇ ਛੋਟੀ ਉਮਰ ਵਾਲੇ ਮੁੰਡੇ ਦੀਆਂ ਗਲਾਂ ਵੀ ਮੰਨ ਲੈਂਦੇ ਸਨ ਓਹ ਇਸ ਗਲ ਤੋਂ ਬਹੁਤ ਡਰਦੇ ਸੀ ਕਿ ਕਿਤੇ ਮੈਂ ਇਨਾਂ ਦੀ ਨੁਕਤਾ ਚੀਨੀ ਤੋਂ ਗੁਸੇ ਨਾ ਹੋ ਜਾਵਾਂ ਮੈਂ ਜਦ ਇਸ ਤਰਾਂ ਕਰਨ ਲਗਦਾ ਤਦ ਨਲਨੀ ਕਿਸੇ ਨਾ ਕਿਸੇ ਬਹਾਨੇ ਉਠ ਕੇ ਅੰਦਰ ਚਲੀ ਜਾਂਦੀ ਸੀ। ਇਸ ਦੇ ਇਸਤਰ੍ਹਾਂ ਕਰਨ ਨਾਲ ਮੈਨੂੰ ਬਹੁਤ

ਅਫਸੋਸ ਹੁੰਦਾ। ਇਕ ਤਰਾਂ ਮੈਨੂੰ ਆਪਣੇ ਦਿਲ ਵਿਚ ਮਾਨ ਜਿਹਾ ਮਲੂੰਮ ਹੁੰਦਾ। ਮੈਂ ਸਮਝਦਾ ਸੀ ਕਿ ਨਲਨੀ ਇਸ ਮਜ਼ਮੂਨ ਨੂੰ ਨਹੀਂ ਸਮਝ ਸਕਦੀ। ਓਹ ਦਿਲ ਹੀ ਦਿਲ ਵਿਚ ਜਦ ਮੇਰੀ ਲਿਆਕਤ ਦੇ ਇਸ ਪਹਾੜ ਨੂੰ ਮਾਪਦੀ ਹੋਵੇਗੀ ਤਦ ਓਹਨੂੰ ਬਹੁਤ ਉਚੇਰੀ ਥਾਂ ਤੇ ਨਜ਼ਰ ਮਾਰਨੀ ਪੈਂਦੀ ਹੋਵੇਗੀ।

ਨਲਨੀ ਨੂੰ ਜਦ ਮੈਂ ਦੂਰ ਤੋਂ ਦੇਖਦਾ ਸਾਂ ਤਾਂ ਓਹਨੂੰ ਸ਼ਕੁੰਤਲਾ ਸੰਜੋਗਤਾ ਵਗੈਰਾ ਨਾਂ ਨਾਲ ਯਾਦ ਕਰਦਾ ਹੁੰਦਾ ਸੀ ਪਰ ਹੁਣ ਓਸ ਦੇ ਘਰ ਜਾ ਕੇ ਮੈਨੂੰ ਮਲੂੰਮ ਹੋਇਆ ਕਿ ਓਹ ਸੰਜੋਗਤਾ ਯਾ ਸ਼ਕੁੰਤਲਾ ਨਹੀਂ ਇਹ ਬੰਗਾਲੀ ਦੀ ਧੀ ਹੈ ਇਸ ਦਾ ਨਾਂ ਨਲਨੀ ਸੀ।

ਇਸ ਸਮੇਂ ਉਹ ਮੇਰੀ ਨਜ਼ਰ ਵਿਚ ਦੁਨੀਆਂ ਦੀ ਅਜੀਬ ਰੂਹਾਂ ਦਾ ਪਰਛਾਵਾਂ ਨਹੀਂ ਸਗੋਂ ਮਨੁੱਖ ਦੀ ਸ਼ਕਲ ਵਿਚ ਨਲਨੀ ਸੀ ਉਹ ਮੇਰੇ ਨਾਲ ਕਦੀ ਹਿੰਦੁਸਤਾਨੀ ਤੇ ਕਦੀ ਅੰਗਰੇਜ਼ੀ ਵਿਚ ਗੱਲਾਂ ਕਰਦੀ ਹੈ ਨਿੱਕੀ ਜਿੰਨੀ ਗੱਲ ਤੇ ਕਦੀ ਬਿਲਕੁਲ ਸਾਦੇ ਪਨ ਨਾਲ ਹੱਸ ਦਿੰਦੀ ਹੈ ਉਹ ਸਾਡੇ ਘਰ ਦੀਆਂ ਤੀਵੀਆਂ ਦੀ ਤਰ੍ਹਾਂ ਦੋਵੇਂ ਹੱਥਾਂ ਵਿਚ ਕੜੇ ਪਾ ਰਖਦੀ ਹੈ। ਗਲ ਵਿਚ ਸੋਨੇ ਦੀ ਸਤ ਲੜੀ ਮਾਲਾ ਹੈ ਸਾੜ੍ਹੀ ਦਾ ਲੜ ਕਦੀ ਸਿਰ ਤੇ ਰੈਂਹਦਾ ਹੈ ਤੇ ਕਦੀ ਖਿਸਕ ਕੇ ਮੋਢਿਆਂ ਤੇ ਆ ਜਾਂਦਾ ਹੈ। ਹੁਣ ਉਹ ਮੇਰੀ ਨਜ਼ਰ ਵਿਚ ਖਿਆਲੀ ਤਸਵੀਰ ਨਹੀਂ ਸੀ ਸਗੋਂ ਇਕ ਮਨੁੱਖ ਹੈ ਅਤੇ ਉਹਦਾ ਨਾਂ ਨਲਨੀ ਹੈ ਉਹ ਭਾਵੇਂ ਮੇਰੀ ਤੇ ਨਹੀ ਪਰ ਫੇਰ ਵੀ ਉਸ ਨੇ ਮੇਰੇ ਦਿਲਾਂ ਤੇ ਕਬਜ਼ਾ ਕੀਤਾ ਹੋਇਆ ਹੈ।

ਇਕ ਦਿਨ ਮੈਂ ਅਸਮਾਨ ਦੇ ਬਾਰੇ ਬੜੀ ਦਲੇਰੀ ਨਾਲ ਸ਼ਿਆਮ ਚਰਨ ਦੇ ਸਾਹਮਣੇ ਆਪਣੀ ਲਿਆਕਤ ਜ਼ਾਹਰ ਕਰ ਰਿਹਾ ਸੀ ਥੋੜੀ ਦੇਰ ਪਿਛੋਂ ਨਲਨੀ ਉਥੋਂ ਉਠ ਕੇ ਚਲੀ ਗਈ ਅਤੇ ਕੁਝ ਮਿੰਟਾਂ ਪਿਛੋਂ ਸਾਹਮਣੇ

ਬਰਾਂਡੇ ਅੰਦਰ ਇਕ ਹੱਥ ਵਿਚ ਸਟੋਪ ਤੇ ਦੂਸਰੇ ਵਿਚ ਚਾਹ ਦਾ ਸਾਮਾਨ ਲਿਆ ਕੇ ਉਹਨੇ ਸ਼ਿਆਮ ਚਰਨ ਨੂੰ ਕਿਹਾ, "ਤੁਸੀਂ ਕਿਉਂ ਇਨ੍ਹਾਂ ਫਜ਼ੂਲ ਗੱਲਾਂ ਵਿਚ ਨਵਲ ਕਿਸ਼ੋਰ ਦਾ ਵਕਤ ਖਰਾਬ ਕਰ ਰਹੇ ਹੋ -ਆਓ ਨਵਲ ਕਿਸ਼ੋਰ ਬਾਬੂ ਇਸ ਤਰ੍ਹਾਂ ਬਕਵਾਸ ਕਰਨ ਤੋਂ ਤਾਂ ਅੱਛਾ ਹੈ ਕਿ ਤੁਸੀਂ ਚਾਹ ਬਨਾਣ ਵਿਚ ਮੇਰੀ ਮਦਦ ਕਰੋ।"

ਸ਼ਿਆਮ ਚਰਨ ਦਾ ਕੋਈ ਕਸੂਰ ਨਹੀਂ ਸੀ ਅਤੇ ਇਹ ਗਲ ਨਲਨੀ ਕੋਲੋਂ ਵੀ ਲੁਕੀ ਨਹੀਂ ਹੋਈ ਸੀ ਸ਼ਿਆਮ ਚਰਨ ਨੇ ਹੱਸ ਕੇ ਕਿਹਾ-

"ਚੰਗਾ ਕਵਲ ਬਾਬੂ ਇਸ ਵਿਸ਼ੇਤੇ ਦੂਸਰੇਦਿਨ ਗਲ ਬਾਤ ਹੋਵੇਗੀ।"

ਇਸ ਤੋਂ ਪਿਛੋਂ ਉਹ ਇਕ ਕਿਤਾਬ ਗੌਰ ਨਾਲ ਪੜ੍ਹਨ ਲਗੇ ਇਕ ਦਿਨ ਤੀਜੇ ਪਹਿਰ ਇਸੇ ਤਰ੍ਹਾਂ ਦੀ ਕੋਈ ਗਲ ਲੈ ਕੇ ਸ਼ਿਆਮ ਚਰਨ ਨੂੰ ਆਪਣੀ ਲਿਆਕਤ ਦਿਖਾਨਾਂ ਚਾਹੁੰਦਾ ਸਾਂ ਅਤੇ ਉਹਨਾਂ ਨੂੰ ਹਰਾਨੀ ਵਿਚ ਪਾਣ ਦੀ ਕੋਸ਼ਸ਼ ਕਰ ਰਿਹਾ ਸਾਂ ਇਸ ਸਮੇਂ ਨਲਨੀ ਨੇ ਆ ਕੇ ਕਿਹਾ, "ਕਵਲ ਬਾਬੂ ਤੁਹਾਥੋਂ ਇਕ ਮਦਦ ਚਾਹੁੰਦੀ ਹਾਂ। ਦੀਵਾਰ ਦੇ ਕੋਲ ਵੇਲ ਲਾਉਣੀ ਹੈ ਮੇਰਬਾਨੀ ਕਰਕੇ ਇਹ ਕਿਲ ਗਡ ਦਿਓ।"

ਮੈਂ ਮਦਦ ਕਰਨ ਲਗਾ ਅਤੇ ਸ਼ਿਆਮ ਚਰਨ ਖੁਸ਼ੀ ਨਾਲ ਕਿਤਾਬ ਪੜ੍ਹਨ ਲੱਗੇ। ਇਸ ਤਰ੍ਹਾਂ ਜਦ ਭੀ ਮੈਂ ਸ਼ਿਆਮ ਚਰਨ ਨਾਲ ਕੋਈ ਬੈਹਸ ਕਰਨ ਲਗਦਾ ਤਾਂ ਨਲਨੀ ਕੋਈ ਨਾ ਕੋਈ ਬਹਾਨਾ ਕਰਕੇ ਓਹਨੂੰ ਜਰੂਰ ਬੰਦ ਕਰ ਦਿੰਦੀ।

ਮੈਂ ਇਸ ਗਲ ਤੇ ਆਪਣੇ ਦਿਲ ਵਿਚ ਖੁਸ਼ ਸਾਂ ਮੈਂ ਖਿਆਲ ਕਰਦਾ ਸਾਂ ਕਿ ਨਲਨੀ ਨੇ ਮੈਨੂੰ ਸਮਝ ਲਿਆ ਹੈ ਕਿ ਸ਼ਿਆਮ ਚਰਨ ਨਾਲ ਗਲ ਬਾਤ ਕਰਨਾ ਹੀ ਮੇਰੀ ਜ਼ਿੰਦਗੀ ਦਾ ਮਤਲਬ ਨਹੀਂ।

ਇੱਕ ਦਿਨ ਸ਼ਿਆਮ ਚਰਨ ਦੇ ਨਾਲ ਸਰੀਰ ਦੀ ਨਾੜੀਆਂ ਗਲ

ਬਾਤ ਕਰਦਾ ਕਰਦਾ ਜਦ ਕਿ ਮੈਂ ਜ਼ਮੀਨ ਤੇ ਅਸਮਾਨ ਇਕ ਕਰ ਰਿਹਾ ਸਾਂ ਤਦ ਇਸੇ ਸਮੇਂ ਨਲਨੀ ਕਿਤੋਂ ਆ ਗਈ ਤੇ ਕਿਹਾ–

"ਨਵਲ ਬਾਬੂ, ਚਲੋ ਤੁਹਾਨੂੰ ਆਪਨਾ ਬਤਾਊਆਂ ਦਾ ਖੇਤ ਦਿਖਾ ਲਿਆਵਾਂ।"

ਮੈਂ ਇਕ ਦਿਨ ਇਸ ਗੱਲ ਤੇ ਲੈਕਚਰ ਦੇ ਰਿਹਾ ਸਾਂ ਕਿ ਅਸਮਾਨ ਨੂੰ ਬੇਅੰਤ ਸਮਝਨਾ ਸਿਰਫ ਸਾਡਾ ਖਿਆਲ ਹੀ ਹੈ ਸਾਡੇ ਖਿਆਲ ਦੀ ਤਾਕਤ ਵਿਚ ਇਸ ਦਾ ਬੇ-ਅੰਤ ਹੋਣਾ ਜਰੂਰੀ ਮਲੂਮ ਨਹੀਂ ਹੁੰਦਾ। ਇਸੇ ਸਮੇਂ ਨਲਨੀ ਨੇ ਆ ਕੇ ਕਿਹਾ।

"ਬਾਗ ਵਿਚ ਦੋ ਅੰਬ ਇਕ ਟੈਹਨੀ ਨਾਲ ਲਗੇ ਹੋਏ ਨੇ। ਮੇਰਾ ਹੱਥ ਓਥੋਂ ਤਕ ਨਹੀਂ ਪਹੁੰਚਦਾ। ਇਸ ਲਈ ਤੁਸੀਂ ਤੋੜ ਦਿਓ।"

ਇਹੋ ਜਿਹਾ ਛੁਟਕਾਰਾ ਸੀ ਅਥਾ ਸਾਗਰ ਦੇ ਵਿਚਕਾਰੋਂ ਝਟ ਪਟ ਕੰਢੇ ਤੇ ਪਹੁੰਚ ਜਾਂਦਾ ਸਾਂ ਆਖਰ ਮੇਰਾ ਅਸਮਾਨ ਅਤੇ ਦੂਸਰੀਆਂ ਚੀਜ਼ਾਂ ਦੇ ਬਾਰੇ ਸ਼ੱਕ ਭਾਵੇਂ ਕਿੰਨਾਂ ਹੀ ਕਮਜ਼ੋਰ ਯਾਂ ਪੱਕਾ ਹੋਵੇ ਨਲਨੀ ਦੇ ਬਤਾਊ ਦੀ ਪੈਲੀ ਜਾਂ ਅੰਬ ਦੇ ਫਲਾਂ ਦੀ ਬਾਬਤ ਕੋਈ ਸ਼ਕ ਨਹੀਂ ਸੀ। ਓਥੇ ਕਵਿਤਾ ਯਾਂਲੇਖ ਵਿਚ ਉਲਟ ਨਾ ਹੋਣ ਤੇ ਵੀ ਜੀਵਨ ਦੇ ਅੰਦਰ ਸਾਗਰ ਵਿਚ ਖੜੇ ਹੋਏ ਕੌਲ ਦੇ ਫੁਲ ਦੀ ਨਿਆਈ ਦਿਲ ਖਿਚਵੀ ਹੈ। ਜਮੀਨ ਤੇ ਪੈਰ ਰੱਖਨ ਨਾਲ ਕਿੰਨਾਂ ਅਰਾਮ ਮਿਲਦਾ ਹੈ ਇਸ ਗਲ ਨੂੰ ਕੋਈ ਜਾਣ ਸਕਦਾ ਹੈ ਜਿਹੜਾ ਬਹੁਤ ਚਿਰ ਤਕ ਪਾਣੀ ਵਿਚ ਤਰਦਾ ਰਿਹਾ ਹੋਵੇ। ਵਾਕਫੀ ਹੋਣ ਤੋਂ ਪੈਹਲੋਂ ਮੈਂ ਜਿਸ ਪਿਆਰ ਦੀ ਦੁਨੀਆਂ ਬਨਾਈ ਸੀ ਉਹ ਜੇ ਸਚ ਹੁੰਦੀ ਤਾਂ ਕਿਹਾ ਨਹੀਂ ਜਾ ਸਕਦਾ ਕਿ ਮੈਂ ਇਸ ਵਿਚ ਕਾਫੀ ਸਮਾਂ ਕਿਸ ਤਰ੍ਹਾਂ ਤਰ ਸਕਦਾ। ਉਥੇ ਤੇ ਅਸਮਾਨ ਵੀ ਬੇ-ਹੱਦ ਸੀ ਤੇ ਸਾਗਰ ਵੀ ਬਗੈਰ ਕੰਢੇ ਦੇ। ਨਲਨੀ

ਮੈਨੂੰ ਮਹਾਂ-ਸਾਗਰ ਵਿਚੋਂ ਡੁਬੇ ਹੋਏ ਨੂੰ ਵਾਲਾਂ ਤੋਂ ਫੜਕੇ ਆਪਣੇ ਬਤਾਊਂਦੀ ਪੱਲੀ ਵਿਚ ਅੰਬ ਤੋੜਨ ਲਈ ਅੰਬ ਦੇ ਦਰੱਖਤ ਦੇ ਹੇਠ ਘਸੀਟ ਲਿਆਈ। ਤਦ ਮੈਨੂੰ ਮਲੂਮ ਹੋਇਆ ਕਿ ਹੁਣ ਮੈਂ ਜ਼ਮੀਨ ਤੇ ਖੜਾ ਹਾਂ। ਮੈਂ ਦੇਖਿਆ ਕਿ ਬੂੰਡ ਵਿਚ ਬੈਠ ਕੇ ਚਾਹ ਬਨਾਨ ਵਿਚ,ਕੰਧ ਵਿਚ ਕਿਲ ਗੱਡਨ, ਬਤਾਊਂ ਦੀ ਪੈਲੀ ਦੇਖਣ, ਤੇ ਅੰਬ ਤੋੜਨ ਵਿਚ, ਇਕ ਬੇ-ਹਦ ਖੁਸ਼ੀ ਹੈ ਜਿਸ ਦਾ ਅੰਦਾਜ਼ਾ ਇਕ ਆਦਮੀ ਦਾ ਦਿਮਾਂਗ ਲੱਗਾ ਹੀ ਨਹੀਂ ਸਕਦਾ ਅਤੇ ਨਾਲ ਹੀ ਇਹ ਗੱਲ ਕਿ ਇਸ ਖੁਸ਼ੀ ਲਈ ਕੋਈ ਖਾਸ ਕੋਸ਼ਸ਼ ਵੀ ਨਹੀਂ ਕਰਨੀ ਪੈਂਦੀ। ਜੋ ਗੱਲਾਂ ਹੁੰਦੀਆਂ ਨੇ ਹੰਸੀ ਦੀ ਤਰ੍ਹਾਂ ਹੁੰਦੀਆਂ ਨੇ।

ਇਥੇ ਮੈਂ ਆਪਣੇ ਪਰੇਮੀਆਂ ਨੂੰ ਇਕ ਹੋਰ ਗੱਲ ਕੈਹ ਦੇਣਾ ਚਾਹੁੰਦਾ ਹਾਂ। ਇਕ ਬੰਗਾਲੀ ਸਕੂਲ ਦੀ ਕੁੜੀ ਨਾਲ ਵਿਆਹ ਕਰਨ ਦੇ ਖਿਆਲ ਬਾਂਕੇ ਬਿਹਾਰੀ ਤੋਂ ਸੁਣ ਕੇ ਮੈਂ ਬਹੁਤ ਹੈਰਾਨ ਹੋਇਆ ਸਾਂ। ਇਸੇ ਖਿਆਲ ਨੂੰ ਲੈ ਕੇ ਮੈਂ ਇਕ ਤੀਰ ਦੀ ਤਰ੍ਹਾਂ ਚੁਭਵਾਂ ਮਖੌਲੀਆ ਪ੍ਰਸਤਾਵ ਵੀ ਲਿਖਿਆ ਸੀ।

ਪਰ ਜਦ ਮੈਂ ਨਲਨੀ ਨੂੰ ਦੇਖਿਆ ਤਦ ਤੋਂ ਮੇਰਾ ਖਿਆਲ ਬਦਲ ਗਿਆ - ਬੰਗਾਲੀ ਸਕੂਲ ਦੀ ਕੁੜੀ ਨਾਲ ਵਿਆਹ ਹੁਣ ਮੇਰੇ ਖਿਆਲ ਵਿਚ ਕੋਈ ਬੁਰਾ ਨਹੀਂ ਸੀ ਅਤੇ ਮੈਂ ਬ੍ਰਹਸ ਸਮਾਜ ਦੇ ਵੀ ਉਲਟ ਨਹੀਂ ਸੀ। ਸ਼ਿਆਮ ਚਰਨ ਦੇ ਨਾਲ ਜਾ ਕੇ ਮੈਂ ਕਈ ਵਾਰ ਉਹਨਾਂ ਦੀ ਉਪਾਸਨਾ ਵੀ ਦੇਖ ਆਇਆ ਸਾਂ ਅਤੇ ਬੰਗਾਲੀ ਸਕੂਲ ਦੇ ਵਿਦਿਆਰਥੀਆਂ ਨਾਲ ਪਰੇਮ ਅਤੇ ਖਾਨੇ ਵਗੈਰਾ ਦਾ ਇੰਤਜ਼ਾਮ ਇਕੱਠਾ ਹੋਨਾ ਜ਼ਰੂਰੀ ਮਲੂਮ ਹੁੰਦਾ ਸੀ। ਇਸ ਵਿਸ਼ੇ ਤੇ ਇਕ ਲੰਬਾ ਚੌੜਾ ਪਰਸਤਾਵ ਵੀ ਸਾਲਾਨਾ ਜਲਸੇ ਤੇ ਪੜ੍ਹਨ ਵਾਸਤੇ ਕਾਨਪੁਰ ਭੇਜਿਆ ਹੈ। ਅਤੇ ਨਲਨੀ ਨਾਲ ਵਿਆਹ ਕਰਨ ਦਾ ਖਿਆਲ ਹੋਰ ਵੀ ਪੱਕਾ ਹੋ ਗਿਆ ਹੈ। ਜੇ ਮਾਂ

ਪਿਓ ਇਸ ਵਿਆਹ ਦੇ ਵਿਰੁਧ ਵੀ ਹੋਣਗੇ ਤਾਂ ਹੋਣ, ਮੈਂ ਪਰਵਾਹ ਨਾਂ ਕਰਾਂਗਾ। ਬਾਕੀ ਰਹਿ ਗਿਆ ਨਲਨੀ ਦੇ ਪਿਤਾ ਦਾ ਖਿਆਲ ਓਹ ਮੇਰੇ ਖਿਆਲ ਵਿਚ ਇਸ ਦੇ ਵਿਰੁਧ ਨਹੀਂ ਅਤੇ ਨਲਨੀ ਦੀਆਂ ਗੱਲਾਂ ਤੋਂ ਤਾਂ ਇਹ ਸੁਪਨੇ ਵਿਚ ਵੀ ਖਿਆਲ ਨਹੀਂ ਹੋ ਸਕਦਾ ਕਿ ਓਹ ਮੇਰੇ ਨਾਲ ਪਰੇਮ ਨਹੀਂ ਕਰਦੀ। ਮੈਨੂੰ ਯਕੀਨ ਹੈ ਕਿ ਮੇਰੇ ਕੋਲ ਖੂਬ-ਸੂਰਤੀ, ਲਿਆਕਤ, ਵਿਦਿਆ ਤੇ ਦੌਲਤ ਦਾ ਜਾਦੂ ਹੈ ਅਤੇ ਓਹ ਜਾਦੂ ਨਲਨੀ ਦੇ ਦਿਲ ਤੇ ਹੱਛੀ ਤਰਾਂ ਕਬਜ਼ਾ ਕਰ ਚੁਕਾ ਹੈ। ਨਲਨੀ ਮੇਰੀ ਹੈ ਅਤੇ ਸਿਰਫ ਮੇਰੀ। ਹੁਣ ਇਸ ਵਿਚ ਸ਼ਕ ਦੀ ਕੋਈ ਗਲ ਨਹੀਂ ਸੀ। ਨਲਨੀ ਮੈਨੂੰ ਪਿਆਰ ਦੀ ਨਿਗਾਹ ਨਾਲ ਦੇਖੇ ਵੀ ਕਿਉਂ ਨਾ ? ਮੇਰੇ ਵਿਚ ਕਿਸੇ ਗੱਲ ਦੀ ਅਨਹੋਂਦ ਨਹੀਂ–ਨਲਨੀ ਜਦੋਂ ਮੇਰੇ ਹਥਾਂ ਵਿਚ ਚਾਹ ਦੀ ਪਿਆਲੀ ਦਿੰਦੀ ਸੀ, ਮੇਰੇ ਖਿਆਲ ਵਿਚ ਇਸ ਸਮੇਂ ਇਸ ਪਿਆਲੀ ਦੇ ਵਿਚ ਉਸ ਦੀ ਮੁਹੱਬਤ ਵੀ ਰਲੀ ਹੋਈ ਹੁੰਦੀ ਸੀ। ਅਤੇ ਜਦੋਂ ਮੈਂ ਚਾਹ ਪੀਂਦਾ ਸਾਂ ਤਾਂ ਮੇਰਾ ਦਿਲ ਖੁਸ਼ੀ ਦੇ ਅਥਾਹ ਸਾਗਰ ਵਿਚ ਚੁਬੀਆਂ ਮਾਰਨ ਲੱਗ ਪੈਂਦਾ ਸੀ। ਇੰਞ ਜਾਪਦਾ ਸੀ ਕਿ ਮੇਰੇ ਵਰਗਾ ਭਾਗਾਂ ਵਾਲਾ ਇਸ ਦੁਨੀਆਂ ਵਿਚ ਕੋਈ ਨਹੀਂ। ਨਲਨੀ ਜੇ ਕਦੀ ਐਵੇਂ ਵੀ ਕਹਿ ਦਿੰਦੀ।

"ਨਵਲ ਬਾਬੂ ਕਲ ਸਵੇਰੇ ਹੀ ਆ ਜਾਨਾ।" ਤਾਂ ਮੈਂ ਖੁਸ਼ੀ ਨਾਲ ਫੁਲ ਕੇ ਕੁੱਪਾ ਹੋ ਜਾਂਦਾ।

ਹੁਣ ਦਿਨ ਰਾਤ ਇਕ ਸੱਚੀ ਚਾਹ ਦੇ ਨਾਲ ਮੇਰਾ ਦਿਲ ਕੁਝ ਮਹਿਸੂਸ ਕਰਦਾ ਸੀ। ਮੇਰੀ ਸਾਰੀ ਸੋਚਨ ਦੀ ਤਾਕਤ ਤੇ ਖਿਆਲ ਘੜੀ ਘੜੀ ਇਕ ਨਵੀਂ ਚੀਜ਼ ਬਣਾ ਕੇ ਵੇਲ ਵਾਂਗੂੰ ਵਧਣ ਲਗੇ ਅਤੇ ਚਾਰੇ ਪਾਸਿਉਂ ਨਲਨੀ ਨੂੰ ਘੇਰ ਕੇ ਆਪਣੇ ਆਪ ਵਿਚ ਸਮਾ ਜਾਣ ਦੀ ਚਾਹ ਪੈਦਾ ਹੋਣ ਲੱਗੀ. ਇਕ ਦਮਾਗ ਸੀ ਤੇ ਹਜ਼ਾਰਾਂ ਖਿਆਲ ਮੈਂ ਮਕਾਨ ਤੇ

ਕੱਲਾ ਹੀ ਹੁੰਦਾ ਸਾਂ ਤਾਂ ਦੁਨੀਆਂ ਦੀ ਕਵਿਤਾ ਲਿਖਣ ਦੀ ਥਾਂ ਏਹੋ ਸੋਚਦਾ ਹੁੰਦਾ ਸਾਂ ਕਿ ਵਿਆਹ ਦੇ ਪਿਛੋਂ ਨਲਨੀ ਨੂੰ ਇਹ ਪੜ੍ਹਾਵਾਂ, ਇਹ ਲਿਖਾਵਾਂਗਾ, ਇਹ ਸਨਾਵਾਂਗਾ, ਮੈਂ ਦਿਲ ਵਿਚ ਪੱਕਾ ਖਿਆਲ ਕੀਤਾ ਹੋਇਆ ਸੀ ਕਿ ਜਰਮਨ ਪੰਡਤ ਦਾ ਲਿਖਿਆ ਹੋਇਆ ਉਹ ਇਤਿਹਾਸਕ ਪ੍ਰਸਤਾਵ ਵੀ ਨਲਨੀ ਨੂੰ ਪੜ੍ਹਾਵਾਂਗਾ। ਆਪ ਮਾਸਟਰ ਬਣ ਕੇ ਨਲਨੀ ਨੂੰ ਅੰਗਰੇਜ਼ੀ ਵਿਦਿਆ ਦੀ ਵੀ ਸੈਰ ਕਰਾਵਾਂਗਾ। ਇਹ ਸਨ ਮੇਰੇ ਪਕੇ ਇਰਾਦੇ। ਇਕ ਦਿਨ ਮੈਂ ਦਿਲ ਹੀ ਦਿਲ ਵਿਚ ਹੱਸਕੇ ਕਿਹਾ ਨਲਨੀ ਤੇਰੇ ਅੰਬ ਦੇ ਦਰੱਖਤ ਤੇ ਬਤਾਊਂ ਦੀ ਪੈਲੀ ਮੇਰੇ ਲਈ ਭਾਵੇਂ ਇਕ ਨਵੀਂ ਚੀਜ਼ ਹੈ। ਮੈਨੂੰ ਇਹ ਪਤਾ ਨਹੀਂ ਸੀ ਕਿ ਉਥੇ ਅੰਬ ਅਤੇ ਬਤਾਊਂ ਤੋਂ ਛੁਟ ਅੰਮ੍ਰਤ ਦੀ ਇਕ ਲੁਕੀ ਹੋਈ ਨਹਿਰ ਵੀ ਵੱਗਦੀ ਹੈ।ਜਦ ਸਮਾਂ ਆਵੇਗਾ ਮੈਂ ਭੀ ਤੈਨੂੰ ਇਕ ਐਸੀ ਥਾਂ ਤੇ ਲੈ ਜਾਵਾਂਗਾ ਜਿਥੇ ਅੰਬ ਤੇ ਬਤਾਊ ਨਹੀਂ ਹੁੰਦੇ ਪਰ ਇਕ ਐਸਾ ਅਮੋਲਕ ਪਦਾਰਥ ਮਿਲਦਾ ਹੈ ਜਿਸਦੇ ਸਾਮ੍ਹਣੇ ਬਤਾਊਂ ਅਤੇ ਅੰਬ ਕੁਝ ਵੀ ਚੀਜ਼ ਨਹੀਂ ਉਹ ਇਕ ਸਾਹਿਤਯਕ ਕੰਮ ਹੈ।

ਸੂਰਜ ਅਸਤ ਹੋਣ ਤੋਂ ਪਿਛੋਂ ਜਿਸ ਤਰ੍ਹਾਂ ਤਾਰੇ ਆਪਣੀ ਚਮਕ ਦਿਖਾਂਦੇ ਹਨ ਉਸੇ ਤਰ੍ਹਾਂ ਨਲਨੀ ਕੁਝ ਦਿਨਾਂ ਤੋਂ ਅੰਦਰੋਂ ਅਨੰਦ ਵਿਚ ਡੁਬੀ ਰਹਿਣ ਲੱਗੀ ਜਿਸ ਤਰ੍ਹਾਂ ਉਹ ਆਪਣੇ ਘਰ ਦੇ ਅਸਮਾਨ ਤੇ ਖੁਸ਼ੀ ਦੀ ਇਕ ਲਕੀਰ ਬਨਾਣ ਲੱਗੀ। ਇਸ ਚਾਨਣ ਦੀ ਪਵਿਤ੍ਰ ਲਕੀਰ ਉਹਦੇ ਪਿਤਾ ਦੇ ਚਿਟੇ ਵਾਲਾਂ ਤੇ ਕਾਮਯਾਬੀ ਦੇ ਆਰਾਮ ਦੀ ਤਰ੍ਹਾਂ ਵਧਣ ਲੱਗੀ। ਇਸ ਚਾਨਣ ਨੇ ਮੇਰੇ ਦਿਲੀ ਸਾਗਰ ਦੀ ਹਰ ਇਕ ਲਹਿਰ ਤੇ ਸੋਨੇ ਦੇ ਹਰਫਾਂ ਨਾਲ ਨਲਨੀ ਦਾ ਨਾਂ ਲਿਖ ਦਿਤਾ।

ਹੁਣ ਫੇਰ ਪਿਤਾ ਜੀ ਦੇ ਖਤ ਆਉਣ ਲੱਗੇ। ਵਿਆਹ ਵਾਸਤੇ ਪਿਤਾ ਜੀ ਦੇ ਪਰੇਮ ਭਰੇ ਖੱਤ ਹੌਲੀ ਹੌਲੀ ਹੁਕਮ ਦੀ ਸ਼ਕਲ ਬਨਣ ਲੱਗੇ,

ਇਧਰ ਮੋਤੀ ਲਾਲ ਨੂੰ ਵੀ ਆਪਣੇ ਤੋਂ ਦੂਰ ਰਖਣਾ ਮੁਸ਼ਕਲ ਮਲੂਮ ਹੋਣ ਲੱਗਾ ਪਤਾ ਨਹੀਂ ਕਿਹੜੇ ਦਿਨ ਬਦ ਮਸਤ ਹਾਥੀ ਦੀ ਨਿਆਈਂ ਆ ਕੇ ਮੇਰੇ ਦਿਲ ਦੇ ਕੰਵਲ ਤੇ ਆਪਣੇ ਮੋਟੇ ਮੋਟੇ ਪੈਰ ਰਖ ਦੇਵੇ। ਇਹ ਖਿਆਲ ਮੈਨੂੰ ਹਰ ਵੇਲੇ ਸਤਾਨ ਲੱਗਾ ਕਿ ਕਿਸਤਰ੍ਹਾਂ ਬਾਬੂ ਸ਼ਿਆਮ ਚਰਨ ਤੇ ਨਲਨੀ ਦੇ ਸਾਹਮਣੇ ਆਪਣੇ ਇਰਾਦੇ ਨੂੰ ਜ਼ਾਹਰ ਕਰਾਂ। ਕਿਉਂਕਿ ਵਿਆਹ ਦਾ ਫੈਸਲਾ ਹੀ ਹੋ ਜਾਣਾ ਚੰਗੀ ਗੱਲ ਸੀ, ਆਪਣੇ ਪਿਤਾ ਜੀ ਤੋਂ ਏਸ ਗੱਲ ਵਿਚ ਸਲਾਹ ਲੈਣ ਦੀ ਹਿੰਮਤ ਨਹੀਂ ਸੀ ਕਿਉਂਕਿ ਮੈਨੂੰ ਪਤਾ ਸੀ ਕਿ ਪਿਛਲੇ ਜ਼ਮਾਨੇ ਦੇ ਆਦਮੀ ਹਨ ਇਸ ਲਈ ਉਹ ਇਸ ਜੋੜੇ ਨੂੰ ਕਦੇ ਵੀ ਨਾ ਮੰਨਣਗੇ। ਮੈਂ ਪੱਕਾ ਇਰਾਦਾ ਕਰ ਲਿਆ ਸੀ ਕਿ ਵਿਆਹ ਦੇ ਪਿਛੋਂ ਨਲਨੀ ਨੂੰ ਲੈ ਜਾ ਕੇ ਮਾਫੀ ਮੰਗ ਲਵਾਂਗਾ ਨਾਲੇ ਇਹ ਵੀ ਫੈਸਲਾ ਕਰ ਲਿਆ ਸੀ ਕਿ ਜੇਕਰ ਉਹ ਨਾ ਮੰਨੇ ਤਾਂ ਨਲਨੀ ਨੂੰ ਲੈ ਕੇ ਅਲੱਗ ਹੋ ਜਾਵਾਂਗਾ। ਨਲਨੀ ਵਾਸਤੇ ਸਭ ਕੁਝ ਛਡ ਦੇਵਾਂਗਾ ਪਰ ਨਲਨੀ ਨੂੰ ਨਹੀਂ।

ਇਕ ਦਿਨ ਦੁਪੈਹਰ ਦੇ ਸਮੇਂ ਬਾਬੂ ਸ਼ਿਆਮ ਚਰਨ ਦੇ ਬੰਗਲੇ ਤੇ ਜਾ ਕੇ ਦੇਖਿਆ ਕਿ ਗਰਮੀ ਦੇ ਕਾਰਨ ਕਮਰੇ ਦੇ ਅੰਦਰ ਕੁਰਸੀ ਤੇ ਅਰਾਮ ਕਰ ਰਹੇ ਹਨ ਦਰਵਾਜ਼ੇ ਤੇ ਚਿੱਕ ਲੱਗੀ ਹੋਈ ਹੈ ਤੇ ਨੌਕਰ ਪੂਰੀ ਤਾਕਤ ਨਾਲ ਪੱਖੇ ਦੀ ਰੱਸੀ ਖਿਚ ਰਿਹਾ ਹੈ। ਦੂਸਰੇ ਪਾਸੇ ਦੇਖਿਆ ਸਾਹਮਣੇ ਹੀ ਗੰਗਾ ਦੇ ਕੰਢੇ ਵਲ ਬਰਾਂਡੇ ਵਿਚ ਘਾਟ ਦੀ ਉਪਰਲੀ ਪੌੜੀ ਤੇ ਨਲਨੀ ਬੈਠੀ ਕੋਈ ਕਿਤਾਬ ਪੜ੍ਹ ਰਹੀ ਹੈ ਉਸਦੀਆਂ ਅੱਖਾਂ ਗੰਗਾ ਵਲ ਤੇ ਪਿਠ ਮੇਰੇ ਵਲ ਹੈ। ਮੈਂ ਚੁਪ ਚਾਪ ਜਾ ਕੇ ਦੇਖਿਆ ਉਸ ਦੇ ਹੱਥ ਵਿਚ ਇਕ ਬਿਲਕੁਲ ਨਵੀਂ ਅੰਗਰੇਜ਼ੀ ਕਵਿਤਾ ਦੀ ਪੁਸਤਕ ਹੈ; ਜਿਹੜਾ ਵਰਕਾ ਪੜ੍ਹ ਰਹੀ ਸੀ ਇਸ ਉਤੇ 'ਸ਼ੈਲੇ' ਦੀ ਇਕ ਕਵਿਤਾ ਸੀ ਅਤੇ ਇਸ ਕਵਿਤਾ ਦੇ ਚਾਰੇ ਪਾਸੇ

ਲਾਲ ਲਕੀਰ ਖ਼ਿਚੀ ਹੋਈ ਸੀ ਏਸ ਕਵਿਤਾ ਨੂੰ ਪੜ੍ਹ ਕੇ ਨਲਨੀ ਨੇ ਇਕ ਠੰਢੀ ਸਾਹ ਲਈ ਸ਼ਾਇਦ ਪਿਆਰ ਦੀ। ਮਸਤ ਅੱਖਾਂ ਚੁਕ ਕੇ ਅਸਮਾਨ ਵਲ ਦੇਖਿਆ ਪਤਾ ਲੱਗਾ ਕਿ ਨਲਨੀ ਘੜੀ ਮੁੜੀ ਏਸੇ ਕਵਿਤਾ ਨੂੰ ਪੜ੍ਹ ਰਹੀ ਹੈ। ਸ਼ੈਲੇ ਨੇ ਪਤਾ ਨਹੀਂ ਉਹ ਕਵਿਤਾ ਕਿਸ ਵਾਸਤੇ ਲਿਖੀ ਸੀ ਇਸ ਵਿਚ ਸੰਦੇਹ ਨਹੀਂ ਕਿ ਉਹ ਬੰਗਾਲੀ ਨਵਲ ਕਿਸ਼ੋਰ ਵਾਸਤੇ ਨਹੀਂ ਲਿਖੀ ਗਈ ਸੀ। ਪਰ ਮੈਂ ਇਹ ਜ਼ਰੂਰ ਕਹਿ ਸਕਦਾ ਹਾਂ ਕਿ ਅਜ ਨਲਨੀ ਨਵਲ ਕਿਸ਼ੋਰ ਨੂੰ ਹੀ ਯਾਦ ਕਰ ਕੇ ਉਹ ਕਵਿਤਾ ਪੜ੍ਹ ਰਹੀ ਸੀ। ਨਵਲ ਕਿਸ਼ੋਰ ਦੀ ਮੇਹਰਬਾਨੀ ਨਾਲ ਹੀ ਸ਼ੈਲੇ ਦੀ ਕਿਸਮਤ ਜਾਗ ਪਈ ਸੀ ਕਿ ਇਨ੍ਹਾਂ ਦੀ ਕਵਿਤਾ ਨਲਨੀ ਨੂੰ ਇਨੀ ਦਿਲ-ਖਿਚਵੀਂ ਲੱਗੀ ਸੀ ਜ਼ਰੂਰ ਹੀ ਨਲਨੀ ਨੇ ਇਸ ਦੇ ਚਾਰੇ ਪਾਸੇ ਲਾਲ ਲਕੀਰ ਨਹੀਂ ਬਣਾਈ ਸੀ ਸਗੋਂ ਮੈਂ ਆਪਣੇ ਦਿਲ ਦੇ ਖ਼ੂਨ ਨਾਲ ਅਤੇ ਪਿਆਰ ਦੀ ਚੋਖਟ ਵੀ ਚੜ੍ਹਾ ਦਿਤੀ ਸੀ ਇਸ ਕੁਦਰਤੀ ਪਿਆਰ ਨਾਲ ਇਹ ਗੀਤ ਉਸਦਾ ਹੈ ਤੇ ਨਾਲ ਹੀ ਮੇਰਾ ਵੀ ਮੈਂ ਉਛਲਦੇ ਹੋਏ ਦਿਲ ਨੂੰ ਦੋਵੇਂ ਹੱਥਾਂ ਨਾਲ ਫੜ ਕੇ ਕਿਹਾ—

"ਕੀ ਪੜ੍ਹ ਰਹੇ ਹੋ।"

ਜਿਸਤਰ੍ਹਾਂ ਬੇੜੀ ਚਲਦੀ ਚਲਦੀ ਰੁੱਕ ਜਾਵੇ, ਮੇਰੀ ਆਵਾਜ਼ ਨਾਲ ਨਲਨੀ ਘਬਰਾ ਗਈ। ਝਟ ਪੱਟ ਕਤਾਬ ਬੰਦ ਕਰ ਦਿਤੀ ਤੇ ਦੁਪੱਟੇ ਵਿਚ ਲੁਕਾ ਦਿਤੀ। ਮੈਂ ਹੱਸ ਕੇ ਆਖਿਆ, "ਕੀ ਮੈਂ ਇਹ ਕਿਤਾਬ ਦੇਖ ਸਕਦਾ ਹਾਂ ?"

ਨਲਨੀ ਦੇ ਦਿਲ ਨੂੰ ਸੱਟ ਲਗੀ ਉਸਨੇ ਜਵਾਬ ਦਿਤਾ।

"ਨਹੀਂ ਨਹੀਂ ਏਹਨੂੰ ਰਹਿਣ ਦਿਉ।"

ਮੈਂ ਨਲਨੀ ਤੋਂ ਕੁਝ ਦੂਰ ਹੇਠਲੀ ਪੌੜੀ ਤੇ ਬੈਠ ਗਿਆ ਤੇ ਬੈਠ-ਦਿਆਂ ਹੀ ਅੰਗਰੇਜ਼ੀ ਕਵਿਤਾ ਤੇ ਗੱਲ ਬਾਤ ਛੇੜ ਦਿਤੀ, ਗੱਲ ਇਸਤਰ੍ਹਾਂ

ਛੋੜੀ ਜਿਸਤਰ੍ਹਾਂ ਨਲਨੀ ਨੂੰ ਇਹਦੇ ਬਾਰੇ ਵਿਚ ਕੋਈ ਪਤਾ ਹੈ। ਮੇਰੇ ਦਿਲੀ ਖਿਆਲ ਅੰਗਰੇਜ਼ੀ ਕਵੀਆਂ ਪਾਸੋਂ ਨਲਨੀ ਨੂੰ ਪਤਾ ਲੱਗ ਜਾਣ ਇਸ ਵੇਲੇ ਤਿੱਖੀ ਧੁਪ ਵਿਚ ਹਰ ਇਕ ਚੀਜ਼ ਸੋਹਣੀ ਜਾਪਦੀ ਸੀ।

ਨਲਨੀ ਘਬਰਾ ਜਹੀ ਗਈ, ਉਸਨੇ ਆਖਿਆ। "ਬਾਬੂ ਜੀ ਕੱਲੇ ਬੈਠੇ ਨੇ। ਕੀ ਤੁਸੀਂ ਆਪਨੇ ਪੈਹਲੇ ਪ੍ਰਸਤਾਵਨੂੰ ਖਤਮ ਨਹੀਂ ਕਰੋਗੇ?"

ਮੈਂ ਦਿਲ ਵਿਚ ਆਖਿਆ–"ਮਜ਼ਮੂਨ ਤਾਂ ਹੁੰਦੇ ਹੀ ਰਹਿਣਗੇ ਸ਼ੈਦ ਸਾਰਾ ਜੀਵਨ ਮੁਕਨ ਹੀ ਨਾ, ਉਮਰ ਥੋੜੀ ਐ ਅਤੇ ਇਹੋ ਜਿਹਾ ਦਿਲ ਖਿਚਵਾਂ ਸਮਾਂ ਕਦੇ ਕਦੇ ਕਿਸਮਤ ਨਾਲ ਹੀ ਮਿਲਿਆ ਕਰਦਾ ਹੈ।"

ਨਲਨੀ ਦੀ ਕਿਸੇ ਗੱਲ ਦਾ ਜਵਾਬ ਨਾ ਦੇ ਕੇ ਮੈਂ ਆਖਿਆ,

"ਮੈਂ ਕੁਝ ਗੀਤ ਲਿਖੇ ਨੇ ਕਉ ਤਾਂ ਸੁਨਾਵਾਂ।"

"ਕਲ ਸੁਨਾਂਗੀ।"

ਨਲਨੀ ਨੇ ਬੇ-ਪਰਵਾਹੀ ਨਾਲ ਆਖਿਆ। ਅਤੇ ਖੜੀ ਹੋ ਗਈ, ਝੱਟ ਬੰਗਲੇ ਵੱਲ ਦੇਖ ਕੇ ਬੋਲੀ।

"ਬਾਬੂ ਜੀ! ਨਵਲ ਕਿਸ਼ੋਰ ਬਾਬੂ ਆਏ ਨੇ।"

ਸ਼ਿਆਮ ਚਰਨ ਅੱਖਾਂ ਮਲਦੇ ਮਲਦੇ ਉੱਠ ਖੜੇ ਹੋਏ। ਮੇਰੇ ਦਿਲ ਨੂੰ ਇਹੋ ਜਹੀ ਸੱਟ ਲਗੀ ਜਿਸਤਰ੍ਹਾਂ ਕਿਸੇ ਜ਼ਹਿਰ ਵਾਲੀ ਛੁਰੀ ਖਬੋ ਦਿਤੀ ਹੋਵੇ। ਸ਼ਿਆਮ ਚਰਨ ਦੇ ਕੋਲ ਜਾ ਕੇ ਮੈਂ ਅਸਮਾਨ ਦੇ ਬਾਰੇ ਵਿਚ ਬਹਿਸ ਸ਼ੁਰੂ ਕਰ ਦਿਤੀ। ਮੈਨੂੰ ਇੰਝ ਮਲੂਮ ਹੋਇਆ ਕਿ ਨਲਨੀ ਚਲੀ ਗਈ ਤੇ ਆਪਣੇ ਸੌਣ ਵਾਲੇ ਕਮਰੇ ਚਿਚ ਜਾਕੇ ਉਹ ਹੀ ਕਵਿਤਾ ਪੜ੍ਹਨ ਲਗੀ।

ਦੂਸਰੇ ਦਿਨ ਸਵੇਰ ਦੀ ਡਾਕ ਵਿਚ "ਸਟੇਟਸਮੈਨ" ਅਖਬਾਰ ਆਇਆ ਜਿਦ੍ਹੇ ਤੇ ਲਾਲ ਪਿਨਸਲ ਨਾਲ ਨਿਸ਼ਾਨ ਲਗੇ ਹੋਏ ਸਨ। ਇਸ

ਦੇ ਵਿਚ ਬੀ. ਏ. ਦਾ ਨਤੀਜਾ ਸੀ। ਸਭ ਤੋਂ ਪਹਿਲਾਂ ਫਸਟ ਡਵੀਜ਼ਨ ਵਿਚ ਨਲਨੀ ਬਾਲਾ ਦਾ ਨਾਂ ਦਿਸਿਆ। ਮੇਰਾ ਨਾਂ ਕਿਸੇ ਡਵੀਜ਼ਨ ਵਿਚ ਨਹੀਂ ਸੀ।

ਇਮਤਿਹਾਨ ਵਿਚ ਫੇਲ ਹੋਣ ਦੇ ਅਫਸੋਸ ਦੇ ਨਾਲ ਹੀ ਇਹ ਸ਼ੱਕ ਮੇਰੇ ਦਿਲ ਨੂੰ ਤੀਰ ਦੀ ਨਿਆਈਂ ਲੱਗਾ।

"ਨਲਨੀ ਬਾਲਾ ਕੀ ਮੇਰੀ ਹੀ ਨਲਨੀ ਹੈ ?"

ਭਾਵੇ ਉਹਨੇ ਮੈਨੂੰ ਕਦੇ ਵੀ ਨਹੀਂ ਸੀ ਆਖਿਆ ਕਿ ਮੈਂ ਕਾਲਜ ਵਿਚ ਪੜ੍ਹੀ ਹਾਂ ਯਾਂ ਇਮਤਿਹਾਨ ਦਿਤਾ ਹੋਇਆ ਹੈ ਪਰ ਫੇਰ ਵੀ ਮੇਰਾ ਸ਼ੱਕ ਵਧਨ ਲਗਾ। ਬੁਢੇ ਪਿਉ ਤੇ ਕੁੜੀ ਨੇ ਕਦੇ ਵੀ ਮੈਨੂੰ ਇਹ ਗੱਲ ਨਹੀਂ ਸੀ ਦੱਸੀ, ਮੈਂ ਵੀ ਆਪਨੀ ਕਹਾਣੀ ਸੁਨਾਣ ਵਾਸਤ ਅਤੇ ਆਪਨੀ ਹੁਸ਼ਿਆਰੀ ਦਿਖਲੌਨ ਲਈ ਇਨਾਂ ਬੇ-ਚੈਨ ਰਹਿੰਦਾ ਸਾਂ ਕਿ ਕਦੇ ਵੀ ਓਹਨਾਂ ਦਾ ਹਾਲ ਨਹੀਂ ਸੀ ਪੁਛਿਆ।

ਜਰਮਨ ਪੰਡਤ ਦੇ ਲਿਖੇ ਹੋਏ ਪ੍ਰਸਤਾਵ ਅਤੇ ਮੇਰੇ ਪੜ੍ਹੇ ਹੋਏ ਮਜ਼ਮੂਨ ਮੈਨੂੰ ਯਾਦ ਆਨ ਲਗੇ। ਫੇਰ ਮੈਨੂੰ ਯਾਦ ਆਇਆ ਕਿ ਇਕ ਦਿਨ ਮੈਂ ਨਲਨੀ ਨੂੰ ਆਖਿਆ ਸੀ, "ਜੇ ਤੁਹਾਨੂੰ ਕੁਝ ਦਿਨ ਇਹੋ ਜਿਹਾ ਇਤਿਹਾਸ ਪੜ੍ਹਨ ਦਾ ਸਮਾਂ ਮਿਲੇ ਤਾਂ ਮੈਂ ਅੰਗਰੇਜ਼ੀ ਗੀਤਾਂ ਵਾਸਤੇ ਤੁਹਾਡੇ ਦਿਲ ਵਿਚ ਇਕ ਚਾਹ ਪੈਦਾ ਕਰ ਸਕਦਾ ਹਾਂ।"

ਨਲਨੀ ਬਾਲਾ ਨੇ ਇਸੇ ਵਿਸ਼ੇ ਤੇ ਇਨਾਮ ਲਿਆ ਹੈ ਅਤੇ ਸਾਹਿਤਯ ਵਿਚ ਅਵਲ ਨੰਬਰ ਤੇ ਰਹੀ ਹੈ। ਜੇ ਇਹੋ ਨਲਨੀ ਹੋਵੇ?

ਆਖਰ ਮੈਂ ਆਪਣੇ ਹੰਕਾਰ ਨੂੰ ਇਕ ਚਪੇੜ ਮਾਰੀ ਤੇ ਦਿਲ ਵਿਚ ਕਿਹਾ।

"ਹੁੰਦੀ ਏ ਹੋਣ ਦਿਓ। ਮੇਰੇ ਗੀਤ ਮੇਰੀ ਲਿਆਕਤ ਦੇ ਸਬੂਤ ਹਨ।"

ਹੁਣ ਮੈਂ ਆਪਣੇ ਗੀਤਾਂ ਦੀ ਕਾਪੀ ਲੈ ਕੇ ਤੇ ਸਿਰ ਨੂੰ ਅਗੇ ਨਾਲੋਂ ਵੀ ਉਚਾ ਕਰ ਕੇ ਸ਼ਿਆਮ ਚਰਨ ਬਾਬੂ ਦੇ ਬੰਗਲੇ ਵਲ ਤੁਰ ਪਿਆ। ਇਸ ਸਮੇਂ ਉਹਨਾ ਦੀ ਬੈਠਕ ਵਿਚ ਕੋਈ ਨਹੀਂ ਸੀ। ਮੈਂ ਬੈਠ ਕੇ ਇਕ ਪੁਸਤਕ ਦੇਖਣ ਲੱਗਾ। ਕੀ ਦੇਖਦਾ ਹਾਂ ਕਿ ਮੇਰੇ ਜਰਮਨ ਪਰੋਫੈਸਰ ਦੀ ਪੁਸਤਕ ਇਕ ਪਾਸੇ ਬੇ-ਇਜ਼ਤੀ ਨਾਲ ਪਈ ਹੈ। ਮੈਂ ਪੁਸਤਕ ਖੋਲ ਕੇ ਦੇਖਿਆ ਬਾਬੂ ਸ਼ਿਆਮ ਚਰਨ ਨੇ ਆਪਣੇ ਹੱਥਾਂ ਨਾਲ ਇਸ ਵਿਚ ਬੇ-ਹਿਸਾਬ ਨੋਟ ਲਿਖੇ ਹੋਏ ਨੇ। ਬੁਢੇ ਨੇ ਆਪ ਆਪਣੀ ਧੀ ਨੂੰ ਪੜ੍ਹਾਇਆ ਹੈ ਹੁਣ ਮੈਨੂੰ ਕੋਈ ਸ਼ਕ ਨਹੀਂ ਸੀ ਇਹ ਓਹੋ ਹੀ ਨਲਨੀ ਹੈ।

ਇਨੇ ਵਿਚ ਸ਼ਿਆਮ ਚਰਨ ਬਾਬੂ ਵੀ ਕਮਰੇ ਵਿਚ ਆ ਗਏ। ਅਜ ਉਹਨਾਂ ਦਾ ਮੱਥਾ ਅਗੇ ਨਾਲੋਂ ਜ਼ਿਆਦਾ ਚਮਕ ਰਿਹਾ ਸੀ ਅਤੇ ਅੱਖਾਂ ਦਿਲੀ ਖੁਸ਼ੀ ਨੂੰ ਦੱਸ ਰਹੀਆਂ ਸਨ। ਜਿਸਤਰ੍ਹਾਂ ਕਿਸੇ ਸੋਹਣੀ ਖਬਰ ਨੂੰ ਉਹ ਹੁਣੇ ਹੀ ਸੁਣ ਕੇ ਆਏ ਨੇ। ਮੈਂ ਝਟਾ ਪਟ ਕੁਝ ਰੁਖੀ ਜਹੀ ਹੱਸੀ ਹੱਸ ਕੇ ਆਖਿਆ"ਬਾਬੂ ਜੀ ਮੈਂ ਇਮਤਿਹਾਨ ਵਿਚ ਫੇਲ ਹੋ ਗਿਆ ਹਾਂ।".

ਮੇਰੇ ਇਹ ਕਹਿਣ ਦੇ ਤਰੀਕੇ ਤੋਂ ਇਹ ਜ਼ਾਹਰ ਹੁੰਦਾ ਸੀ ਕਿ ਭਾਵੇਂ ਮੈਂ ਇਮਤਿਹਾਨ ਵਿਚੋਂ ਫੇਲ ਹੋ ਗਿਆ ਹਾਂ ਪਰ ਜੀਵਨ ਦੇ ਇਮਤਿਹਾਨ ਤੋਂ ਤਾਂ ਫੇਲ ਨਹੀਂ ਹੋਇਆ ਇਮਤਿਹਾਨ, ਕੰਮਕਾਜ ਨੌਕਰੀ ਤੇ ਦੁਕਾਨਦਾਰੀ ਵਿਚ ਵੜ ਜਾਨਾ ਦੂਸਰੇ ਦਰਜੇ ਦੇ ਆਦਮੀਆਂ ਦਾ ਕੰਮ ਹੈ ਤੇ ਇਹਨਾਂ ਸਾਰਿਆਂ ਤੇ ਕਾਬੂ ਪਾਨਾ ਇਕ ਨੰਬਰ ਦੇ ਲੋਕਾਂ ਦਾ ਕੰਮ ਹੈ ਜਾਂ ਤੀਸਰੇ ਦਰਜੇ ਵਾਲਿਆਂ ਦਾ।

ਸ਼ਿਆਮ ਚਰਨ ਬਾਬੂ ਦਾ ਮੱਥਾ ਮੁਹੱਬਤ ਨਾਲ ਚਮਕ ਪਿਆ।

ਓਹ ਆਪਨੀ ਧੀ ਦੇ ਪਾਸ ਹੋਣ ਦੀ ਖਬਰ ਨਾ ਸੁਨਾ ਸਕੇ। ਪਰ ਮੇਰੀ ਇਸ ਅਜੀਬ ਖੁਸ਼ੀ ਨੂੰ ਦੇਖ ਕੇ ਹੈਰਾਨ ਜ਼ਰੂਰ ਹੋਏ। ਓਹਨਾਂ ਦੇ ਬੁਢੇ ਤਜਰਬੇ ਨੰ ਮੇਰੀ ਇਸ ਖੁਸ਼ੀ ਦਾ ਕਾਰਨ ਮਲੂਮ ਨਾ ਹੋ ਸਕਿਆ।

ਇਸੇ ਸਮੇਂ ਸਾਡੇ ਕਾਲਜ ਦੇ ਪਰੋਫੈਸਰ ਬਾਂਕੇ ਬਿਹਾਰੀ ਲਾਲ ਦੇ ਨਾਲ ਨਲਨੀ ਚਮਕਦੇ ਤੇ ਰੋਅਬ ਵਾਲੇ ਮੱਥੇ ਨਾਲ ਕਮਰੇ ਵਿਚ ਆਈ। ਹੁਣ ਸਮਝਨ ਲਈ ਕੁਝ ਬਾਕੀ ਨਾ ਰਹਿਆ।

ਰਾਤ ਨੂੰ ਆਪਨੇ ਮਕਾਨ ਤੇ ਆਕੇ ਗੀਤਾਂ ਦੀ ਓਹ ਕਾਪੀ ਅੱਗ ਵਿਚ ਪਾ ਦਿਤੀ। ਦੂਸਰੇ ਦਿਨ ਆਪਣੇ ਘਰ ਨੂੰ ਚਲਿਆ ਗਿਆ ਅਤੇ ਮਾਂ ਪਿਉ ਦੀ ਖ਼ੁਸ਼ੀ ਅਨੁਸਾਰ ਵਿਆਹ ਕਰ ਲਿਆ।

"ਗੰਗਾ ਦੇ ਕਿਨਾਰੇ ਤੇ ਜਿਹੜੀ ਕਵਿਤਾ ਲਿਖਨੀ ਸੀ ਓਹ ਤਾਂ ਲਿਖੀ ਨਹੀਂ ਗਈ ਪਰ ਇਸ ਕਵਿਤਾ ਦਾ ਮਤਲਬ ਮੈਂ ਆਪਨੇ ਜੀਵਨ ਵਿਚ ਅੱਛੀ ਤਰਾਂ ਸਮਝ ਗਿਆ।"

÷ਸਮਾਪਤ÷